# ਗੁਰੂ ਤੇਗ ਬਹਾਦਰ

## ਜੀਵਨ ਤੇ ਸਿੱਖਿਆ

ਤਾਰਨ ਸਿੰਘ






ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ ਪਟਿਆਲਾ

# ਗੁਰੂ ਤੇਗ਼ ਬਹਾਦਰ
## ਜੀਵਨ ਤੇ ਸਿਖਿਆ

ਤਾਰਨ ਸਿੰਘ




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

GURU TEGH BAHADUR—JIWAN TE SIKHIYA (*Punjabi*)

*by*

DR. TARAN SINGH

ISBN 81-7380-136-3

1976
ਪਹਿਲੀ ਵਾਰ : 2200
1995
ਦੂਜੀ ਵਾਰ : 1100
ਮੁੱਲ : 40-00

ਪ੍ਰੋਫ਼ੈਸਰ ਰਣਬੀਰ ਸਿੰਘ, ਐਮ.ਏ. (ਅੰਗਰੇਜ਼ੀ), ਪੀ-ਐਚ.ਡੀ. ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਲੋਂ ਪ੍ਰਕਾਸ਼ਿਤ ਅਤੇ ਯੈਸਮੈਨ ਪ੍ਰਿੰਟਰਜ਼, ਪਟਿਆਲਾ ਦੁਆਰਾ ਮੁਦ੍ਰਿਤ।

# ਮੁਖਬੰਧ

## (ਪਹਿਲਾ ਸੰਸਕਰਣ)

ਪੰਜਾਬੀ ਯੂਨੀਵਰਸਿਟੀ ਦੀ 'ਪੰਜਾਬੀ ਸਾਹਿਤ ਦੇ ਉਸਰਈਏ' ਲੜੀ ਵਿਚ, ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲ ਸੰਬੰਧਿਤ, ਇਹ ਦੂਜੀ ਸਮੀਖਿਆਤਮਿਕ ਪੁਸਤਕ ਹੈ। ਗੁਰੂ ਤੇਗ਼ ਬਹਾਦਰ ਸਾਹਿਬ ਦੀ ਸ਼ਹਾਦਤ ਦੀ ਤੀਜੀ ਸ਼ਤਾਬਦੀ ਦੇ ਇਸ ਵਰ੍ਹੇ ਵਿਚ ਇਸ ਦਾ ਪ੍ਰਕਾਸ਼ਨ ਹੋਰ ਵੀ ਮਹੱਤਵਪੂਰਣ ਜਾਪਦਾ ਹੈ। ਇਸ ਅਵਸਰ ਦੇ ਪ੍ਰਸੰਗ ਵਿਚ ਯੂਨੀਵਰਸਿਟੀ ਨੇ ਕੋਈ 19 ਪੁਸਤਕਾਂ ਦੇ ਨਿਰਮਾਣ ਦੀ ਯੋਜਨਾ ਬਣਾਈ ਹੈ। ਅਯੋਜਿਤ ਪੁਸਤਕਾਂ ਵਿਚੋਂ ਇਕ ਇਹ ਯਤਨ ਭੀ ਸੀ।

ਇਸ ਪੁਸਤਕ ਵਿਚ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਦੇ ਸਮੁੱਚੇ ਜੀਵਨ ਤੇ ਇਕ ਝਾਤ ਪਾਈ ਗਈ ਹੈ। ਇਸ ਜੀਵਨ ਦੀਆਂ ਸਮਕਾਲੀ ਰਾਜਸੀ ਤੇ ਸਮਾਜੀ ਸਥਿਤੀਆਂ ਦਾ ਵਿਸ਼ਲੇਸ਼ਣ ਕਰਨ ਦਾ ਯਤਨ ਕੀਤਾ ਗਿਆ ਹੈ। ਇਨ੍ਹਾਂ ਸਥਿਤੀਆਂ ਦੇ ਸੰਦਰਭ ਵਿਚ ਧੁਰ ਆਤਮਾ ਦੇ ਅੰਦਰੋਂ ਆਈ ਬਾਣੀ ਦਾ ਮੂਲ ਪਾਠ ਦੇ ਕੇ, ਭਾਵਾਤਮਿਕ ਸਰਵੇਖਣ ਦਿੱਤਾ ਗਿਆ ਹੈ। ਸਰਵੇਖਣ ਉਪਰੰਤ, ਉਸ ਦੀ ਦਾਰਸ਼ਨਿਕ ਤੇ ਧਾਰਮਿਕ ਵਿਚਾਰਧਾਰਾ ਨੂੰ ਗ੍ਰਹਿਣ ਕਰਨ ਦਾ ਉਪਰਾਲਾ ਕੀਤਾ ਹੈ। ਇਸ ਵਿਚੋਂ ਗੁਰੂ ਸਾਹਿਬ ਦੇ ਵਿਚਾਰਾਂ ਦੀ ਵਿਲੱਖਣਤਾ ਨੂੰ ਗ੍ਰਹਿਣ ਕਰਨ ਦਾ ਸੰਕਲਪ ਵੀ ਹੈ। ਆਪ ਦੀ ਸ਼ੈਲੀ ਤੇ ਬੋਲੀ ਦੇ ਉਹ ਤੱਤ ਦਰਸਾਏ ਹਨ ਜੋ ਵਿਲੱਖਣ ਵਿਚਾਰ ਪੱਧਤੀ ਨੂੰ ਉਜਾਗਰ ਕਰਨ ਦੇ ਸਮਰੱਥ ਸਿੱਧ ਹੋਏ ਹਨ।

ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਨੇ ਆਪਣੀ ਬਾਣੀ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਮੁੱਚੀ ਵਿਚਾਰਧਾਰਾ ਵਿਚ ਕੁਝ ਵਿਸ਼ੇਸ਼ ਵਾਧੇ ਕੀਤੇ ਹਨ। ਇਹ ਵਾਧੇ ਅਸਲੋਂ ਹੀ ਨਵੇਂ ਮੁਹਾਣ ਵਾਲੇ ਹਨ, ਨਵੇਂ ਮੋੜ ਹਨ, ਜੋ ਸਮਕਾਲੀ ਹਾਲਾਤ ਵਿਚ ਆਵੱਸ਼ਕ ਹੋ ਗਏ ਸਨ। ਗੁਰਬਾਣੀ ਭਗਤੀ ਮਾਰਗ ਦੀ ਧਾਰਨੀ ਹੈ ਪਰ ਗਿਆਨ ਤੇ ਕਰਮ ਦੋਹਾਂ ਦੀ ਸਮਰਥਕ ਵੀ ਹੈ। ਗਿਆਨ ਦੇ ਦਾਰਸ਼ਨਿਕ ਰੂਪ ਨੂੰ ਸਮੁੱਚੀ ਗੁਰਬਾਣੀ ਵਿਚ ਉਜਾਗਰ ਕੀਤਾ ਹੈ। ਪਰ ਜੋ ਨਵਾਂ ਮੋੜ ਇਸ ਚਿੰਤਨ ਵਿਚ ਗੁਰੂ ਤੇਗ਼ ਬਹਾਦਰ ਸਾਹਿਬ ਨੇ ਲਿਆਂਦਾ ਉਹ ਇਹ ਸੀ ਕਿ ਗਿਆਨ ਦਾ ਪ੍ਰਮਾਣ ਨਿਰਭੈ ਜੀਵਨ ਤੇ ਨਿਰਭੈਤਾ ਮੰਨ ਲਏ, ਤੇ ਗਿਆਨੀ ਉਸ ਨੂੰ ਸਵੀਕਾਰ ਕੀਤਾ ਜੋ ਨਾ ਭੈ ਦਿੰਦਾ ਹੈ, ਨਾ ਭੈ ਮੰਨਦਾ ਹੈ। ਇਸ ਸਿਧਾਂਤ ਦਾ ਰੰਗ ਰਾਜਸੀ ਵੀ ਹੈ। ਬੰਧਨ ਤੋਂ ਮੁਕਤੀ ਪ੍ਰਾਪਤ ਕਰਨਾ ਸਾਰੀ ਗੁਰਬਾਣੀ ਨੇ ਦਸਿਆ ਹੈ, ਪਰ ਬੰਧਨ ਆਵਾਗਵਣ ਦਾ ਮੰਨਿਆ ਹੈ ਅਤੇ ਮੁਕਤੀ ਪ੍ਰਭੂ ਮਿਲਾਪ। ਗੁਰੂ ਤੇਗ਼ ਬਹਾਦਰ ਸਾਹਿਬ ਨੇ ਬੰਧਨ ਨੂੰ ਨਿਰਬਲਤਾ ਨਾਲ ਮੇਲਿਆ ਹੈ ਅਤੇ ਮੁਕਤੀ ਨੂੰ ਬਲ ਨਾਲ। ਆਪ ਨੇ ਸੰਕੇਤ ਇਹ ਕੀਤਾ ਹੈ ਕਿ ਬਲਧਾਰੀ ਲੋਕ ਸਦਾ ਸਵਾਧੀਨ ਰਹਿੰਦੇ ਹਨ।

ਜਗਤ ਮਿਥਿਆ ਦਾ ਸੰਕੇਤ ਸਾਰੀ ਬਾਣੀ ਵਿਚ ਹੈ, ਗ੍ਰਸਤਿ ਵਿਚ ਉਦਾਸ ਤੇ ਨਿਰਲੇਪ ਰਹਿਣ ਦਾ ਇਸ਼ਾਰਾ ਵੀ ਹੈ। ਪਰ ਮਿਥਿਆ ਨੂੰ ਤੁੱਛ ਜਾਣ ਕੇ, ਚਿੰਤਾ ਤਿਆਗ ਕੇ, ਬੰਧਨ ਮੁਕਤਿ ਹੋਣ ਲਈ, ਆਪਾ ਵਾਰਣ ਦੀ ਵੰਗਾਰ ਪਰਵਾਨ ਕਰਨ ਦਾ ਉਤਸ਼ਾਹ ਨਾਵੇਂ ਮਹਲੇ ਦੀ ਬਾਣੀ ਨੇ ਹੀ ਦਿੱਤਾ ਹੈ। ਸਾਰੀ ਭਾਰਤੀ ਜਨਤਾ ਨੂੰ ਆਪਣੀ ਵਿਚਾਰਧਾਰਾ ਦੇ ਨਾਲ ਤੋਰਨ ਲਈ ਬ੍ਰਜ ਬੋਲੀ, ਮਿਥਿਹਾਸਕ ਸੰਕੇਤਾਂ ਅਤੇ ਵਿਦਾਂਤਿਕ ਸ਼ਬਦਾਵਲੀ ਨੂੰ ਅਪਣਾਇਆ ਹੈ ਤੇ ਇਸ ਤਰ੍ਹਾਂ ਗੁਰੂ ਗ੍ਰੰਥ ਦੇ ਵਿਚ ਨਵਾਂ ਰੂਪ ਤੇ ਰੰਗ ਉਘਾੜਿਆ ਹੈ, ਨਵਾਂ ਰਸ ਤੇ ਸੁਆਦ ਲਿਆਂਦਾ ਹੈ।

ਇਸ ਪੁਸਤਕ ਦਾ ਪਹਿਲਾ ਅਧਿਆਇ ਸ੍ਰੀਮਤੀ ਬਲਬੀਰ ਕੌਰ ਨੇ ਲਿਖਿਆ ਹੈ। ਬਾਕੀ ਪ੍ਰਯਤਨ ਇਸ ਕਲਮ ਦਾ ਹੈ। ਇਸ ਰਚਨਾ ਨੂੰ ਚੰਗੇਰਾ ਬਣਾਉਣ ਲਈ ਸ. ਕ੍ਰਿਪਾਲ ਸਿੰਘ ਜੀ ਨਾਰੰਗ, ਡਾ. ਸੁਰਿੰਦਰ ਸਿੰਘ ਜੀ ਕੋਹਲੀ, ਸ੍ਰੀਮਤੀ ਇੰਦਰਜੀਤ ਕੌਰ ਜੀ ਜੋ ਯੂਨੀਵਰਸਿਟੀ ਦੇ ਮੌਜੂਦਾ ਵਾਈਸ ਚਾਂਸਲਰ ਹਨ, ਨੇ ਕਈ ਵਡਮੁੱਲੇ ਸੁਝਾ ਦਿੱਤੇ ਜਿਨ੍ਹਾਂ ਲਈ ਉਨ੍ਹਾਂ ਦਾ ਧੰਨਵਾਦ ਹੈ। ਸ. ਹਜ਼ਾਰਾ ਸਿੰਘ, ਪ੍ਰਕਾਸ਼ਨ ਤੇ ਵਿਕਰੇਤਾ ਅਫਸਰ ਨੇ ਉਚੇਚਾ ਉੱਦਮ ਕਰਕੇ ਨਿਸ਼ਚਿਤ ਸਮੇਂ ਤੇ ਪੁਸਤਕ ਦੀ ਛਪਾਈ ਤੇ ਪ੍ਰਕਾਸ਼ਨ ਦਾ ਪ੍ਰਬੰਧ ਕੀਤਾ ਜਿਸ ਲਈ ਉਨ੍ਹਾਂ ਦਾ ਧੰਨਵਾਦ ਕਰਨਾ ਜ਼ਰੂਰੀ ਬਣਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ,
ਪੰਜਾਬੀ ਯੂਨੀਵਰਸਿਟੀ, ਪਟਿਆਲਾ
ਫਰਵਰੀ 1, 1976

ਤਾਰਨ ਸਿੰਘ
ਮੁੱਖੀ

# ਤਤਕਰਾ

ਅਧਿਆਇ ਪਹਿਲਾ

# ਗੁਰੂ ਤੇਗ਼ ਬਹਾਦਰ ਸਾਹਿਬ ਦਾ ਜੀਵਨ

ਗੁਰੂ ਤੇਗ਼ ਬਹਾਦਰ ਜੀ ਦਾ ਜਨਮ ਵਿਸਾਖ ਵਦੀ 5, 1678 ਬਿ. ਮੁਤਾਬਕ ਅਪ੍ਰੈਲ 1, 1621 ਈ. ਨੂੰ ਅੰਮ੍ਰਿਤਸਰ ਵਿਖੇ 'ਗੁਰੂ ਕੇ ਮਹਿਲਾਂ' ਵਿਚ ਛੇਵੇਂ ਗੁਰੂ ਹਰਿਗੋਬਿੰਦ ਸਾਹਿਬ ਤੇ ਮਾਤਾ ਨਾਨਕੀ ਜੀ ਦੇ ਘਰ ਹੋਇਆ।

## ਬਚਪਨ ਤੇ ਵਿਦਿਆ

ਗੁਰੂ ਤੇਗ਼ ਬਹਾਦਰ ਬਚਪਨ ਤੋਂ ਹੀ ਵਿਰਕਤ ਸੁਭਾਅ ਦੇ ਸਨ ਅਤੇ ਵਧੇਰਾ ਇਕਾਂਤ ਨੂੰ ਪਸੰਦ ਕਰਦੇ ਸਨ। ਆਮ ਬੱਚਿਆਂ ਦੇ ਸੁਭਾਅ ਤੋਂ ਉਲਟ ਬਹੁਤਾ ਵਕਤ ਚੁੱਪ ਕਿਸੇ ਸੋਚ ਵਿਚ ਮਗਨ ਰਹਿੰਦੇ ਸਨ। ਪਿਤਾ ਗੁਰੂ ਹਰਿਗੋਬਿੰਦ ਸਾਹਿਬ ਆਪਣੇ ਇਸ ਬੱਚੇ ਵਲ ਉਚੇਚਾ ਧਿਆਨ ਦਿੰਦੇ ਤੇ ਮਾਤਾ ਨਾਨਕੀ ਇਸ ਦਾ ਕਾਰਨ ਪੁੱਛਦੀ ਕਿ ਤੇਗ਼ ਬਹਾਦਰ ਵਿਰਕਤ ਸੁਭਾਅ ਵਾਲਾ ਹੈ ਤੇ ਕਿਸੇ ਵੀ ਕੰਮ ਵਿਚ ਦਿਲਚਸਪੀ ਨਹੀਂ ਰਖਦਾ। ਗੁਰੂ ਹਰਿਗੋਬਿੰਦ ਸਾਹਿਬ ਕਹਿੰਦੇ ਕਿ ਇਸ ਬੱਚੇ ਵਿਚ ਮਹਾਂਬਲੀ ਆਤਮਾ ਮੌਜੂਦ ਹੈ।

ਸ੍ਰੀ ਗੁਰੂ ਜੀ ਦੇ ਚਾਰ ਭਾਈ ਤੇ ਇਕ ਵੱਡੀ ਭੈਣ ਸੀ। ਉਨ੍ਹਾਂ ਦੇ ਜਨਮ ਵੇਲੇ ਬਾਬਾ ਗੁਰਦਿੱਤਾ 13 ਸਾਲਾਂ ਦੇ, ਸੂਰਜ ਮਲ ਛੇ ਸਾਲਾਂ ਦੇ, ਅਣੀ ਰਾਇ ਚਾਰ ਸਾਲ ਦੇ ਅਤੇ ਅਟੱਲ ਰਾਇ ਦੋ ਸਾਲਾਂ ਦੇ ਸਨ। ਇਹ ਵੱਡੇ ਭਾਈ ਵੀ ਸਾਧੂ ਸੁਭਾਅ ਦੇ ਸੁਆਮੀ ਤੇ ਆਤਮਕ ਸ਼ਕਤੀਆਂ ਸੰਪੰਨ ਸਨ। ਉਨ੍ਹਾਂ ਦੇ ਆਚਾਰ ਵਿਹਾਰ, ਉਨ੍ਹਾਂ ਦੇ ਮੇਲ ਜੋਲ ਤੇ ਸੰਪਰਕ ਦਾ ਪ੍ਰਭਾਵ ਇਨ੍ਹਾਂ ਉੱਤੇ ਪਿਆ, ਜਿਸ ਨਾਲ ਗੁਰੂ ਬਾਲਕ ਦੀ ਪ੍ਰਤਿਭਾ ਪ੍ਰਫੁੱਲਤ ਹੋਈ। ਇਹ ਵੱਡੇ ਭਾਈ ਪਹੁੰਚੀਆਂ ਹੋਈਆਂ ਰੂਹਾਂ ਸਨ।

ਗੁਰੂ ਤੇਗ਼ ਬਹਾਦਰ ਧਾਰਮਿਕ ਅਨੁਸ਼ਾਸਨ ਦੇ ਵਾਤਾਵਰਣ ਵਿਚ ਪਲੇ। ਗੁਰੂ ਪਿਤਾ ਦੇ ਬਚਨ ਲਿਬਾਸ ਸੁਣਦੇ ਤੇ ਉਨ੍ਹਾਂ ਦੀ ਅਗਵਾਈ ਅਨੁਸਾਰ ਧਰਮ ਮਰਯਾਦਾ ਸਿਖਦੇ। ਉਹ ਜੀਵਨ-ਚਾਲ ਨੂੰ ਬੜੀ ਬਰੀਕੀ ਤੇ ਚੇਤੰਨਤਾ ਸਹਿਤ ਵਾਚਦੇ, ਵੇਖਦੇ। ਉਨ੍ਹਾਂ ਦੀ ਬਿਰਤੀ ਬੜੀ ਹਿੰਮਤੀ, ਸਰਗਰਮ ਤੇ ਚੁਸਤ ਸੀ। ਜੋ ਕੁਝ ਉਨ੍ਹਾਂ ਨੂੰ ਸਿਖਾਇਆ ਪੜ੍ਹਾਇਆ ਜਾਂਦਾ, ਉਸ ਉੱਤੇ ਉਨ੍ਹਾਂ ਦੀ ਪਕੜ ਬੜੀ ਬਲਵਾਨ ਹੁੰਦੀ ਸੀ।

(ਸ੍ਰੀ ਗੁਰੂ) ਤੇਗ਼ ਬਹਾਦਰ ਜੀ ਨੇ ਸਾਮਯਕ ਵਿਦਿਅਕ ਪ੍ਰਣਾਲੀ ਦੀਆਂ ਪ੍ਰਾਪਤ ਸਹੂਲਤਾਂ ਅਨੁਸਾਰ ਵਿਦਿਆ ਪ੍ਰਾਪਤ ਕੀਤੀ। ਨਾਲ ਦੇ ਨਾਲ ਗੁਰੂ ਪਿਤਾ ਦੀ ਛਤਰ ਛਾਇਆ ਅਧੀਨ ਆਤਮ-ਵਿਦਿਆ ਤੇ ਨਾਲ ਸ਼ਸਤਰ-ਵਿਦਿਆ ਵਿਚ ਪ੍ਰਪੱਕਤਾ ਹਾਸਲ ਕੀਤੀ। ਆਤਮ ਵਿਦਿਆ ਲਈ ਭਰਪੂਰ ਵਿਰਸਾ ਮੌਜੂਦ ਸੀ। ਸ੍ਰੀ ਗੁਰੂ ਨਾਨਕ ਦੇਵ ਤੋਂ

ਲੈ ਕੇ ਸ੍ਰੀ ਗੁਰੂ ਅਰਜਨ ਦੇਵ ਤਕ ਗੁਰੂ ਸਾਹਿਬਾਂ ਦੀ ਬਾਣੀ ਇਕ ਗ੍ਰੰਥ ਦੇ ਰੂਪ ਵਿਚ ਸੰਪਾਦਿਤ ਹੋ ਚੁੱਕੀ ਸੀ। ਸ੍ਰੀ ਗੁਰੂਆਂ ਦਾ ਜੀਵਨ, ਗੁਰ-ਇਤਿਹਾਸ ਤੇ ਗੁਰਬਾਣੀ ਦੀ ਜਾਣਕਾਰੀ ਆਤਮ ਜੀਵਨ ਦੀ ਪ੍ਰਪੱਕਤਾ ਵਿਚ ਸਹਾਈ ਹੋਈ। ਆਤਮ ਵਿਦਿਆ ਦੀ ਪ੍ਰਾਪਤੀ ਦੇ ਬਲ ਨਾਲ ਉਹ ਬਾਲ-ਉਮਰੇ ਵੀ ਜ਼ਿੰਦਗੀ ਦੇ ਹਰ ਪਹਿਲੂ ਨੂੰ ਬੜੀ ਬਰੀਕੀ ਨਾਲ ਵੇਖਦੇ।

ਆਤਮ-ਵਿਦਿਆ ਦੇ ਨਾਲ ਨਾਲ ਹੀ ਗੁਰੂ ਜੀ ਸ਼ਸਤਰ-ਵਿਦਿਆ ਵਿਚ ਵੀ ਮੁਹਾਰਤ ਪ੍ਰਾਪਤ ਕਰ ਗਏ। ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਨੇ ਇਹ ਦ੍ਰਿੜ੍ਹ ਕਰਵਾ ਦਿੱਤਾ ਸੀ ਕਿ ਸਿੱਖਾਂ ਨੂੰ ਸੁਤੰਤਰਤਾ ਤੇ ਮਾਣ-ਇੱਜ਼ਤ ਸਹਿਤ ਜੀਉਣ ਲਈ ਆਪਣੇ ਹੱਕ ਦੀ ਖਾਤਰ ਸ਼ਸਤਰਧਾਰੀ ਤੇ ਜਥੇਬੰਦ ਹੋ ਕੇ ਲੜਨਾ ਪਵੇਗਾ ਅਤੇ ਮੁਗ਼ਲ ਜਬਰਾਂ ਦਾ ਟਾਕਰਾ ਕਰਨਾ ਪਵੇਗਾ। ਗੁਰੂ ਹਰਿਗੋਬਿੰਦ ਨੇ ਗੁਰ-ਗੱਦੀ ਤੇ ਬਿਰਾਜਦਿਆਂ ਹੀ ਗੁਰੂ ਅਰਜਨ ਦੇਵ ਦੇ ਦੱਸੇ ਨੁਕਤੇ ਨੂੰ ਨਜ਼ਰ ਸਾਹਵੇਂ ਰਖਿਆ ਤੇ ਸ਼ਸਤਰ-ਵਿਦਿਆ ਦੀ ਨਵੀਂ ਨੀਤੀ ਨੂੰ ਅਮਲ ਵਿਚ ਲਿਆਉਣਾ ਸ਼ੁਰੂ ਕੀਤਾ। ਉਨ੍ਹਾਂ ਨੇ ਦੋ ਤਲਵਾਰਾਂ ਧਾਰਨ ਕੀਤੀਆਂ ਇਕ 'ਮੀਰੀ', ਸੰਸਾਰਕ ਪਾਤਸ਼ਾਹੀ ਤੇ ਦੂਜੀ 'ਪੀਰੀ' ਆਤਮਿਕ ਪਾਤਸ਼ਾਹੀ (spiritual power) ਦੀ। ਸਿੱਖਾਂ ਨੂੰ ਨੇਮ ਨਾਲ ਸ਼ਸਤਰ-ਵਿਦਿਆ ਦੇਣੀ ਸ਼ੁਰੂ ਕੀਤੀ ਤੇ ਸੰਗਤਾਂ ਤੋਂ ਨਕਦ ਭੇਟਾ ਦੀ ਥਾਵੇਂ ਘੋੜਿਆਂ, ਸ਼ਸਤਰਾਂ ਦੀ ਭੇਟਾ ਲੈਣੀ ਸ਼ੁਰੂ ਕੀਤੀ। ਸ੍ਰੀ ਗੁਰੂ ਤੇਗ਼ ਬਹਾਦਰ ਜੀ ਆਪਣੇ ਗੁਰੂ-ਪਿਤਾ ਦੀ ਨਿਗਰਾਨੀ ਹੇਠ ਸ਼ਸਤਰ-ਵਿਦਿਆ ਪ੍ਰਾਪਤ ਕਰਦੇ ਰਹੇ ਤੇ ਪੂਰਨ ਨਿਪੁੰਨਤਾ ਹਾਸਲ ਕਰ ਗਏ। ਇਸ ਦਾ ਸਬੂਤ ਕਰਤਾਰਪੁਰ ਵਿਖੇ ਹੋਈ ਸ਼ਾਹੀ ਹਕੂਮਤ ਨਾਲ ਲੜਾਈ ਹੈ।

## ਜੁੱਧਾਂ ਵਿਚ ਹਿੱਸਾ

ਇਸ ਸਮੇਂ ਗੁਰੂ ਹਰਿਗੋਬਿੰਦ ਸਾਹਿਬ ਦੀ ਕਮਾਨ ਹੇਠਾਂ ਸ਼ਾਹੀ ਹਕੂਮਤ ਨਾਲ ਤਿੰਨ ਲੜਾਈਆਂ ਹੋਈਆਂ। ਪਹਿਲੀ 1628 ਈ. ਅੰਮ੍ਰਿਤਸਰ ਵਿਖੇ, ਦੂਜੀ 1634 ਈਸਵੀ ਲਹਿਰਾ ਦੇ ਅਸਥਾਨ ਅਤੇ ਤੀਜੀ 1635 ਈਸਵੀ ਵਿਚ ਕਰਤਾਰਪੁਰ ਦੇ ਅਸਥਾਨ ਤੇ। ਇਨ੍ਹਾਂ ਲੜਾਈਆਂ ਵੇਲੇ ਤੇਗ਼ ਬਹਾਦਰ ਦੀ ਆਯੂ ਕ੍ਰਮਵਾਰ 8, 13 ਤੇ 14 ਸੀ। ਆਪ ਨੇ ਕਰਤਾਰਪੁਰ ਵਾਲੀ ਲੜਾਈ ਵਿਚ ਤਲਵਾਰ ਦੇ ਅਜੇਹੇ ਜੌਹਰ ਵਿਖਾਏ ਕਿ ਆਪਣੀ ਸ਼ਸਤਰ ਵਿਦਿਆ ਦੇ ਹੁਨਰ ਵਿਚ ਨਿਪੁੰਨਤਾ ਦਾ ਸਬੂਤ ਦੇ ਕੇ ਆਪਣੇ ਆਪ ਨੂੰ ਤੇਗ਼ ਦਾ ਧਨੀ ਸਾਬਤ ਕੀਤਾ। ਇਤਿਹਾਸਕਾਰ ਲਿਖਦੇ ਹਨ ਕਿ ਗੁਰੂ ਸਾਹਿਬ ਦਾ ਪਹਿਲਾ ਨਾਮ ਤਿਆਗ ਮਲ ਸੀ, ਕਰਤਾਰਪੁਰ ਵਾਲੀ ਜੰਗੀ ਬਹਾਦਰੀ ਸਦਕਾ ਪਿਤਾ ਗੁਰੂ ਹਰਿਗੋਬਿੰਦ ਨੇ ਖੁਸ਼ ਹੋ ਕੇ 'ਤੇਗ਼ ਬਹਾਦਰ' ਕਹਿ ਕੇ ਸਨਮਾਨਿਆ।

## ਵਿਆਹ ਤੇ ਘਰੋਗੀ ਜੀਵਨ

ਗੁਰੂ ਤੇਗ਼ ਬਹਾਦਰ ਜੀ ਦਾ ਵਿਆਹ ਸੰਨ 1628 ਈ. ਨੂੰ ਭਾਈ ਲਾਲ ਚੰਦ ਦੀ ਸਪੁੱਤਰੀ ਬੀਬੀ ਗੁਜਰੀ ਨਾਲ ਕਰਤਾਰਪੁਰ ਵਿਖੇ ਹੋਇਆ। ਗੁਰੂ ਸਾਹਿਬ ਦੀ ਇਹ ਜ਼ਿੰਦਗੀ ਵੀ ਪਹਿਲਾਂ ਦੀ ਤਰ੍ਹਾਂ ਬੜੀ ਸ਼ਾਂਤ, ਅਡੋਲ ਤੇ ਟਿਕਵੀਂ ਸੀ। ਪਹਿਲਾਂ ਦੀ ਤਰ੍ਹਾਂ ਹੀ ਇਕਾਂਤ ਪਸੰਦ ਤੇ ਵਧੇਰਾ ਸਮਾਧੀ-ਇਸਥਿਤ ਹੀ ਰਹਿੰਦੇ।

ਇਸ ਤਰ੍ਹਾਂ ਸਤਾਰਾਂ ਅਠਾਰਾਂ ਸਾਲ ਦੀ ਆਯੂ ਤਕ ਗੁਰੂ ਤੇਗ਼ ਬਹਾਦਰ ਆਪਣੇ ਪਿਤਾ ਪਾਸ ਉਨ੍ਹਾਂ ਦੀ ਆਗਿਆ ਵਿਚ ਰਹੇ। ਕਈ ਇਤਿਹਾਸਕਾਰਾਂ ਦਾ ਕਹਿਣਾ ਹੈ ਕਿ ਕਰਤਾਰਪੁਰ ਦੀ ਲੜਾਈ ਤੋਂ ਬਾਅਦ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਗੁਰੂ ਤੇਗ਼ ਬਹਾਦਰ ਨੂੰ ਪ੍ਰੇਰਣਾ ਕੀਤੀ ਕਿ ਉਹ ਹੁਣ ਆਪਣੇ ਨਾਨਕੇ ਪਿੰਡ ਬਕਾਲੇ ਚਲੇ ਜਾਣ ਤੇ ਭਜਨ ਬੰਦਗੀ ਕਰਨ। ਇਸ ਹੁਕਮ ਦੀ ਪਾਲਣਾ ਕਰਦੇ ਉਹ ਆਪਣੀ ਮਾਤਾ ਤੇ ਪਤਨੀ ਸਮੇਤ ਪਿੰਡ ਬਕਾਲੇ ਜਾ ਕੇ ਰਹਿਣ ਲਗ ਪਏ ਤੇ ਨੌਵੇਂ ਪਾਤਸ਼ਾਹ ਬਣਨ ਤਕ ਉਥੇ ਹੀ ਰਹੇ। ਕੁਝ ਇਤਿਹਾਸਕਾਰਾਂ ਇਸ ਤਰ੍ਹਾਂ ਲਿਖਿਆ ਹੈ ਕਿ ਜਦੋਂ ਗੁਰੂ ਹਰਿਗੋਬਿੰਦ ਨੇ ਆਪਣਾ ਵਾਰਿਸ ਚੁਣਨ ਸਮੇਂ ਆਪਣੇ ਸਾਰੇ ਪੁੱਤਰਾਂ ਨੂੰ ਛੱਡ ਗੁਰ-ਗੱਦੀ ਦੇਣ ਦਾ ਫ਼ੈਸਲਾ ਆਪਣੇ ਪੋਤਰੇ ਹਰਿ ਰਾਇ ਜੀ ਨੂੰ ਕੀਤਾ, ਤਦੋਂ ਮਾਤਾ ਨਾਨਕੀ ਜੀ ਨੇ ਕਿਹਾ ਕਿ ਤੁਸੀਂ ਤੇਗ਼ ਬਹਾਦਰ ਨੂੰ ਗੱਦੀ ਕਿਉਂ ਨਹੀਂ ਦੇ ਰਹੇ ਜਦੋਂ ਕਿ ਉਹ ਹਰ ਪੱਖ ਤੋਂ ਕਾਮਿਲ ਹੈ। ਇਸ ਤੇ ਗੁਰੂ ਜੀ ਨੇ ਕਿਹਾ ਕਿ ਗੁਰੂ ਤੇਗ਼ ਬਹਾਦਰ ਦਾ ਅਜੇ ਸਮਾਂ ਨਹੀਂ ਆਇਆ, ਤੁਸੀਂ ਇਸ ਨੂੰ ਨਾਲ ਲੈ ਜਾਵੋ ਤੇ ਬਕਾਲੇ ਜਾ ਟਿਕਾਣਾ ਕਰੋ। ਗੁਰੂ ਹਰਗੋਬਿੰਦ ਦੇ ਜੋਤੀ ਜੋਤਿ ਸਮਾਉਣ ਬਾਅਦ ਮਾਤਾ ਨਾਨਕੀ, ਗੁਰੂ ਤੇਗ਼ ਬਹਾਦਰ ਤੇ ਇਨ੍ਹਾਂ ਦੀ ਪਤਨੀ ਮਾਤਾ ਗੁਜਰੀ ਜੀ ਪਿੰਡ ਬਕਾਲੇ ਆ ਗਏ ਤੇ ਇਥੇ ਆ ਕੇ ਪੱਕੇ ਤੌਰ ਤੇ ਰਹਿਣ ਲਗੇ ਅਤੇ ਗੁਰੂ ਜੀ ਇਕਾਂਤਵਾਸੀ ਹੋ ਕੇ ਭਜਨ ਬੰਦਗੀ ਵਿਚ ਜੁੱਟ ਗਏ। ਉਹ ਵੱਧ ਤੋਂ ਵੱਧ ਸਮਾਂ ਬੰਦਗੀ ਵਿਚ ਲਾਉਂਦੇ। ਉਹ ਥਾਂ ਜਿਥੇ ਬੈਠਕੇ ਭਜਨ ਬੰਦਗੀ ਕਰਦੇ, ਅੱਜ ਤਕ ਬਕਾਲੇ ਗੁਰਦੁਆਰੇ ਵਿਚ 'ਭੋਰਾ ਸਾਹਿਬ' ਦੇ ਨਾਮ ਨਾਲ ਸਨਮਾਨੀ ਜਾਂਦੀ ਹੈ ਤੇ ਕਾਇਮ ਹੈ। ਭੋਰਾ ਸਾਹਿਬ ਗੁਰੂ ਤੇਗ਼ ਬਹਾਦਰ ਦੀ ਲੰਮੀ ਦ੍ਰਿੜ੍ਹ ਭਗਤੀ ਦਾ ਪ੍ਰਤੱਖ ਪ੍ਰਮਾਣ ਹੈ।

ਪਲਾਹੀ (ਫਗਵਾੜਾ) ਦੀ ਜੰਗ ਬਾਅਦ ਹਰਿਗੋਬਿੰਦ ਜੀ ਪਹਾੜੀ ਇਲਾਕੇ ਵਲ ਤੁਰ ਪਏ ਤੇ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਵਸਾਏ ਕੀਰਤਪੁਰ ਨਗਰ ਵਿਚ ਜਾ ਰਹੇ ਤੇ ਬਾਕੀ ਦੀ ਆਯੂ ਉਥੇ ਬਤੀਤ ਕੀਤੀ। ਗੁਰੂ ਛੇਵੇਂ ਪਾਤਸ਼ਾਹ ਤਿੰਨ ਮਾਰਚ, 1644 ਈ. ਨੂੰ ਜੋਤੀ ਜੋਤਿ ਸਮਾਏ। ਉਸ ਵੇਲੇ ਗੁਰੂ ਤੇਗ਼ ਬਹਾਦਰ ਦੀ ਉਮਰ 23 ਸਾਲ ਸੀ। ਛੇਵੇਂ ਪਾਤਸ਼ਾਹ ਦੀ ਗੱਦੀ ਤੇ ਉਨ੍ਹਾਂ ਦੇ ਪੋਤਰੇ ਹਰਿਰਾਇ ਜੀ ਅੱਠ ਮਾਰਚ 1644 ਈ. (ਚੇਤ ਸੁਦੀ 10 ਸੰਮਤ 1701) ਨੂੰ ਸਿੱਖ ਪੰਥ ਦੇ ਸਤਵੇਂ ਗੁਰੂ ਬਣੇ ਸਨ। ਇਨ੍ਹਾਂ ਸਤਾਰਾਂ ਸਾਲ, ਪੰਜ ਮਹੀਨੇ 8 ਦਿਨ ਗੁਰਿਆਈ ਕੀਤੀ ਤੇ ਸੱਤ ਅਕਤੂਬਰ 1661 (8 ਕਤਕ, 1718 ਬਿ.) ਨੂੰ ਅੱਠਵੇਂ ਪਾਤਸ਼ਾਹ ਸ੍ਰੀ ਹਰਿਕ੍ਰਿਸ਼ਨ ਜੀ ਗੁਰੂ ਬਣੇ।

ਕੇਸਰ ਸਿੰਘ ਛਿੱਬਰ ਦੀ ਲਿਖਤ ਤੋਂ ਥੋੜ੍ਹੀ ਜਿਹੀ ਗੁਰੂ ਤੇਗ਼ ਬਹਾਦਰ ਦੇ ਜੀਵਨ ਬਾਰੇ ਝਾਤ ਇਸ ਤਰ੍ਹਾਂ ਮਿਲਦੀ ਹੈ :

ਬਰਸ ਸਤਾਰਾਂ ਸਾਹਿਬ ਰਹੇ ਪਿਤਾ ਪਾਸ
ਬਰਸ ਅਠਾਰਾਂ ਕੀਤਾ ਭਰਾਵਾਂ ਵਿਚ ਨਿਵਾਸ
ਪੰਜ ਸਾਲ ਤੀਰਥ ਕੀਤੇ ਸੰਮਤ ਸਤਾਰਾਂ ਸੈ ਤੇਰੁਵੇਂ ਜਾਣੀ
ਸਾਢੇ ਦਸ ਬਰਸ ਕੀਤੀ ਗੁਰਿਆਈ ॥ 54 ॥

ਸਾਲ ਡੇਢ ਸਾਲ ਰਉਲੇ ਗੁਜ਼ਾਰੇ ।
ਦੋ ਸਾਲ ਡੇਰਾ ਪਟਨੇ ਵਿਚ ਧਾਰੇ,
ਸਾਢੇ ਚਉਰੰਜਾ ਬਰਸ ਦੀ ਆਯੂ ਗੁਜ਼ਾਰੀ
ਗੁਰੂ ਤੇਗ਼ ਬਹਾਦਰ ਜੀ ਵਿਚ ਸੰਸਾਰੀ ॥ 55 ॥
ਬਕਾਲਾ ਤਜਿਆ ਮਾਖੋਵਾਲ ਆਵਤ ਭਏ ॥
ਬਰਸ ਤੀਨ ਮਾਖੋਵਾਲ ਮੋ ਰਹੇ ॥
ਧੀਰਮਲ ਹੋਰੀ ਕਰਤਾਰਪੁਰ ਨੂੰ ਗਏ
ਗੁਰੂ ਤੇਗ਼ ਬਹਾਦਰ ਦਾ ਦਰਬਾਰ ਵੱਡਾ ਵੱਜ ਪਏ ॥ 56 ॥

ਛਿੱਬਰ ਦੀ ਲਿਖਤ ਅਨੁਸਾਰ ਗੁਰੂ ਤੇਗ ਬਹਾਦਰ 35 ਸਾਲਾਂ ਦੀ ਉਮਰ ਵਿਚ ਘਰੋਂ ਬਾਹਰ ਤੀਰਥ ਯਾਤਰਾ ਲਈ ਨਿਕਲੇ । ਇਹ ਯਾਤਰਾ ਉਨ੍ਹਾਂ ਦੀ ਅਵੱਸ਼ ਹੀ ਪੂਰਬ ਦੇਸ਼ ਦੀ ਯਾਤਰਾ ਸੀ ।

ਗੁਰੂ ਹਰਿਗੋਬਿੰਦ ਸਾਹਿਬ ਦੇ ਆਪਣੇ ਪੋਤਰੇ ਹਰਿ ਰਾਇ ਜੀ ਨੂੰ ਗੁਰ ਗੱਦੀ ਦੇਣ ਤੇ ਹੋਰ ਸਾਰੇ ਸੋਢੀ ਜੋ ਆਪਣੇ ਆਪ ਨੂੰ ਹੱਕਦਾਰ ਸਮਝਦੇ ਸੀ, ਗੁਰੂ ਘਰ ਦੇ ਵਿਰੁੱਧ ਹੋ ਗੱਦੀ-ਪ੍ਰਾਪਤੀ ਲਈ ਖਹਿ ਖਿੰਜ ਕਰਨ ਲਗ ਪਏ । ਬਾਬਾ ਧੀਰ ਮਲ ਗੁਰੂ ਹਰਿ ਰਾਇ ਦੇ ਵੱਡੇ ਭਰਾ ਸਨ । ਇਨ੍ਹਾਂ ਹਕੂਮਤ ਦਾ ਸਾਥ ਦਿੱਤਾ ਤੇ ਗੁਰੂ ਘਰ ਦਾ ਵਿਰੋਧ ਕੀਤਾ । ਇਸ ਲਈ ਇਹ ਗੁਰੂ ਹਰਿਗੋਬਿੰਦ ਸਾਹਿਬ ਵਲੋਂ ਗੁਰ-ਗੱਦੀ ਲਈ ਅਯੋਗ ਕਰਾਰ ਦਿੱਤੇ ਗਏ ਤੇ ਉਨ੍ਹਾਂ ਇਸ ਨੂੰ ਦੂਜਾ ਪ੍ਰਿਥੀਆ ਕਿਹਾ । ਇਸ ਤੌਰ੍ਹਾਂ ਹੋ ਸਕਦਾ ਹੈ ਕਿ ਅਜੇਹੇ ਵਾਤਾਵਰਣ ਤੋਂ ਗੁਰੂ ਤੇਗ ਬਹਾਦਰ ਨੇ ਦੂਰ ਰਹਿਣ ਦੀ ਸੋਚ ਕੇ ਤੀਰਥਾਂ ਤੇ ਜਾ ਕੇ ਭਜਨ ਬੰਦਗੀ ਕਰਨ ਬਾਰੇ ਸੋਚਿਆ ਹੋਵੇ । ਇਤਿਹਾਸਕ ਪੱਖ ਤੋਂ ਵੇਖਿਆਂ ਕੇਸਰ ਸਿੰਘ ਛਿੱਬਰ ਦਾ ਕਥਨ ਕਿ ਸ਼ਰੀਕਾਂ ਦੀ ਖਹੋ ਖਹੀ ਛੱਡ ਕੇ ਗੁਰੂ ਜੀ ਕੁਝ ਪਰਵਾਰ ਨਾਲ ਲੈ ਕੇ ਤੀਰਥਾਂ ਦੀ ਯਾਤਰਾ ਲਈ ਸੰਮਤ 1713 ਈਸਵੀ 1656 ਨੂੰ ਘਰੋਂ ਤੁਰ ਪਏ, ਸਹੀ ਮਾਲੂਮ ਹੁੰਦਾ ਹੈ ।

## ਪੂਰਬ ਦੇਸ਼ ਦੀ ਯਾਤਰਾ

ਤੇਗ਼ ਬਹਾਦਰ ਨੂੰ ਨਾਨਕੇ ਪਿੰਡ ਬਕਾਲੇ ਵਿਚ ਸਮੇਤ ਪਰਵਾਰ ਰਹਿੰਦਿਆਂ ਜਦੋਂ ਬਾਰਾਂ ਕੁ ਵਰ੍ਹੇ ਹੋ ਗਏ ਤਾਂ ਉਨ੍ਹਾਂ ਦੇਸ਼ ਦੇ ਤੀਰਥ ਅਸਥਾਨਾਂ ਦੀ ਯਾਤਰਾ ਕਰਨ ਦਾ ਮਨ ਬਣਾਇਆ । ਉਹ 1656 ਈਸਵੀ (1713 ਬਿਕਰਮੀ) ਨੂੰ ਪੂਰਬ ਦੇਸ਼ ਦੀ ਯਾਤਰਾ ਲਈ ਤਰ ਪਏ । ਉਹ ਬਕਾਲੇ ਤੋਂ ਚਲਕੇ ਕੀਰਤਪੁਰ ਪੁਜੇ ਕਿਉਂਕਿ ਕੁਝ ਪਰਵਾਰ ਦੇ ਜੀਅ ਕੀਰਤਪੁਰ ਨਿਵਾਸ ਕਰ ਰਹੇ ਸਨ । ਕੀਰਤਪੁਰ ਤੋਂ ਚੱਲ ਕੇ ਕੁਰੁਕਸ਼ੇਤਰ, ਹਰਿਦੁਆਰ, ਮਥਰਾ, ਆਗਰਾ, ਪਿਰਾਗ, ਬਨਾਰਸ ਪੁੱਜੇ । ਬਨਾਰਸ ਪੁੱਜਣ ਦਾ ਹਵਾਲਾ ਭਟ ਵਹੀਆਂ ਦੇ ਨੋਟ ਤੋਂ ਪ੍ਰਾਪਤ ਹੈ । "ਗੁਰੂ ਤੇਗ਼ ਬਹਾਦਰ ਜੀ, ਬੇਟਾ ਗੁਰ ਹਰਿਗੋਬਿੰਦ ਜੀ ਮਹਲ ਛੱਟੇ ਕਾ ਬਨਾਰਸ ਆਏ, ਸਾਲ ਸਤਾਰਾਂ ਸੈ ਠਾਰਾਂ ਅਸਾੜ੍ਹ ਸੁਦੀ ਪੰਚਮੀ ਗੈਲੋ ਨਾਨਕੀ ਜੀ ਆਈ ਮਾਤਾ ਗੁਰੂ ਤੇਗ਼ ਬਹਾਦਰ ਜੀ ਕੀ ਮਾਤਾ ਹਰੀ ਜੀ ਆਈ ਇਸਤਰੀ ਗੁਰੂ ਸੂਰਜ ਮੂਲ ਜੀ ਕੀ, ਭਾਈ ਕ੍ਰਿਪਾਲ ਚੰਦ ਆਇਆ ਬੇਟਾ ਲਾਲ ਚੰਦ ਸੁਭਿਖੀ ਕਾ, ਬਾਵਾ ਦਿਆਲ ਦਾਸ ਆਇਆ ਬੇਟਾ ਮਾਈ ਦਾਸ ਜਲਾਨੇ ਕਾ, ਗੁਆਲ ਦਾਸ ਆਇਆ ਬੇਟਾ

ਛੁਟੇ ਮਲ ਛਿਬਰ ਕਾ, ਚਉਪਤਰਾਇ ਆਇਆ ਬੇਟਾ ਪੇਰੇ ਛਿਬਰ ਕਾ, ਸੰਗਤੀਆ ਆਇਆ ਬੇਟਾ ਬਿੰਦੇ ਉਪਲ ਕਾ, ਸਾਧੂ ਰਾਮ ਆਇਆ ਬੇਟਾ ਧਰਮੇ ਖੋਸਲੇ ਕਾ।" ਬ-ਾਰਸ ਤੋਂ ਇਹ ਜਥਾ ਮੰਜ਼ਲਾਂ ਤਹਿ ਕਰਦਾ ਸ਼ੱਸਰਾਮ ਤੇ ਗਇਆ ਤੋਂ ਹੁੰਦਾ ਹੋਇਆ ਪਟਨਾ ਪਹੁੰਚਦਾ ਹੈ। ਪਟਨੇ ਗੁਰੂ ਸਾਹਿਬ ਦਾ ਡੇਢ ਦੋ ਸਾਲ ਟਿਕਾਣਾ ਰਿਹਾ। ਕਈ ਇਤਿਹਾਸਕਾਰਾਂ ਨੇ ਗੁਰੂ ਗੋਬਿੰਦ ਸਿੰਘ ਦੇ ਇਸ ਸਮੇਂ ਦੇ ਜਨਮ ਬਾਰੇ ਲਿਖਿਆ ਹੈ। 'ਸ੍ਰੀ ਜੱਸਾ ਸਿੰਘ ਬਿਨੋਦ' ਦਾ ਕਰਤਾ ਹਰਜਸ ਰਾਇ ਲਿਖਦਾ ਹੈ "ਜਗਤ ਕੇ ਕਰਨੇ ਵਾਲੇ ਜੋ ਪੂਰਨ ਬ੍ਰਹਿਮ ਤਿਨੋ ਨੇ ਜਗਤ ਕੇ ਪਵਿਤਰ ਕਰਨ ਵਾਸਤੇ ਦਸਮੀਂ ਬਾਦਸ਼ਾਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਾ ਪ੍ਰਭਾਵ ਪ੍ਰਕਾਸ਼ ਕੀਆ ਹੈ। ਸ੍ਰੀ ਪਟਨਾ ਮੇਂ ਸ੍ਰੀ ਗੁਰੂ ਤੇਗ ਬਹਾਦਰ ਜੀ ਕੇ ਘਰ ਮਾਤਾ ਗੁਜਰੀ ਕੇ ਉਦਰ ਤੇ ਸੰਮਤ 1718 ਪੋਹ ਸੁਦੀ ਸਪਤਮੀ, ਸੁਕਲ ਪੱਖ, ਧਨੇਸ਼ਟਾ ਨਖਯਤ੍ਰ ਤੀਸਰੇ ਚਰਨ ਮੈਂ ਆਇਤਵਾਰ ਪਹਿਰ ਰਾਤ ਰਹਿਤੀ।" ਪਰ ਸਿੱਖ ਇਤਿਹਾਸ ਵਿਚ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ 1666 ਈਸਵੀ ਪਰਵਾਨ ਹੈ।

ਜਦੋਂ ਗੁਰੂ ਤੇਗ ਬਹਾਦਰ ਪਟਨੇ ਵਿਚ ਰਹਿ ਰਹੇ ਸਨ ਤਾਂ ਉਨ੍ਹਾਂ ਨੂੰ ਪੰਜਾਬ ਤੋਂ ਖ਼ਬਰ ਪੁੱਜੀ ਕਿ ਕਤਕ ਵਦੀ 9, 1718 ਬਿਕਰਮੀ (6 ਅਕਤੂਬਰ-1661) ਨੂੰ ਗੁਰੂ ਹਰਿ ਰਾਇ ਸਾਹਿਬ ਜੋਤੀ ਜੋਤਿ ਸਮਾ ਗਏ ਹਨ। ਤਦੋਂ ਉਨ੍ਹਾਂ ਪਟਨੇ ਤੋਂ ਪੰਜਾਬ ਵੱਲ ਕੂਚ ਕੀਤਾ। ਇਹ ਸਮਾਂ 1719 ਬਿਕਰਮੀ ਦੇ ਕਿਸੇ ਮਹੀਨੇ ਦਾ ਸੀ। ਜਦੋਂ ਉਹ ਪੰਜਾਬ ਵੱਲ ਆ ਰਹੇ ਸਨ ਤਾਂ ਰਸਤੇ ਵਿਚ ਉਨ੍ਹਾਂ ਨੂੰ ਪਤਾ ਲਗਾ ਕਿ ਗੁਰੂ ਹਰਿ ਰਾਇ ਸਾਹਿਬ ਦੇ ਦੋਵੇਂ ਸਪੁੱਤਰ ਰਾਮਰਾਇ ਤੇ ਗੁਰੂ ਹਰਿ ਕ੍ਰਿਸ਼ਨ ਸਾਹਿਬ ਦਿੱਲੀ ਹਨ। ਉਹ ਚੇਤ ਸੁਦੀ 5, 1720 ਬਿਕਰਮੀ ਨੂੰ ਦਿੱਲੀ ਪੁੱਜ ਗਏ। ਗੁਰੂ ਹਰਿ ਕ੍ਰਿਸ਼ਨ ਤੇ ਰਾਮਰਾਇ ਨੂੰ ਮਿਲੇ ਤੇ ਫਿਰ ਉਥੋਂ ਸਿੱਧੇ ਪਿੰਡ ਬਕਾਲੇ ਆ ਗਏ।

## ਗੁਰਗੱਦੀ

ਅਠਵੇਂ ਪਾਤਸ਼ਾਹ ਗੁਰੂ ਹਰਿਕ੍ਰਿਸ਼ਨ ਜੀ ਜਦੋਂ ਔਰੰਗਜ਼ੇਬ ਦੇ ਬੁਲਾਵੇ ਕਰ ਕੇ ਦਿੱਲੀ ਪਹੁੰਚੇ ਹੋਏ ਸਨ ਤਾਂ ਉਥੇ ਰਹਿੰਦਿਆਂ ਉਨ੍ਹਾਂ ਨੂੰ ਚੇਚਕ ਨਿਕਲ ਆਈ। ਔਰੰਗਜ਼ੇਬ ਸਿੱਖ ਗੁਰੂ ਸਾਹਿਬਾਨ ਵੱਲ ਕੈੜੀ ਨਜ਼ਰ ਨਾਲ ਵੇਖਦਾ ਸੀ। ਗੁਰੂ ਸਾਹਿਬਾਂ ਦੇ ਸ਼ਾਂਤਮਈ ਕਾਰ-ਵਿਹਾਰਾਂ ਨੂੰ ਬਗ਼ਾਵਤ ਸਮਝਦਾ ਸੀ। ਇਸ ਲਈ ਉਹ ਇਸ ਗੱਦੀ ਤੇ ਕਰੜੀ ਨਿਗਰਾਨੀ ਰਖਣਾ ਚਾਹੁੰਦਾ ਸੀ। ਭਾਵੀ ਐਸੀ ਹੋਈ ਕਿ ਗੁਰੂ ਹਰਿ ਕ੍ਰਿਸ਼ਨ ਉਸ ਨੂੰ ਨਹੀਂ ਮਿਲੇ ਤੇ ਚੇਚਕ ਦੇ ਵਾਰ ਸਦਕਾ 30 ਮਾਰਚ ਸੰਨ 1664 ਈ. ਨੂੰ ਜੋਤੀ ਜੋਤਿ ਸਮਾ ਗਏ। ਅੰਤ ਸਮੇਂ ਆਪਣੀ ਮਾਤਾ ਨੂੰ ਪੰਜ ਪੈਸੇ ਤੇ ਨਰੇਲ ਦੇ ਕੇ 'ਬਾਬਾ ਬਕਾਲੇ' ਕਹਿ ਕੇ ਨਾਵੇਂ ਗੁਰੂ ਤੇਗ ਬਹਾਦਰ ਨੂੰ ਗੁਰ-ਗੱਦੀ ਦਾ ਵਾਰਸ ਥਾਪ ਗਏ। 'ਬਾਬਾ ਬਕਾਲੇ' ਦਾ ਅਰਥ ਸਪੱਸ਼ਟ ਸੀ ਕਿ ਉਹ ਸਾਡਾ ਬਾਬਾ ਲਗਦਾ ਹੈ ਤੇ ਬਕਾਲੇ ਵੱਸ ਰਿਹਾ ਹੈ। ਇਸ ਦੇ ਇਲਾਵਾ ਗੁਰੂ ਤੇਗ ਬਹਾਦਰ ਤੋਂ ਬਿਨਾਂ ਬਕਾਲੇ ਵਿਚ ਹੋਰ ਕੋਈ ਸੋਢੀ ਨਹੀਂ ਸੀ ਰਹਿ ਰਿਹਾ ਜਿਹੜਾ ਕਿ ਗੁਰੂ ਹਰਿ ਕ੍ਰਿਸ਼ਨ ਦਾ ਬਾਬਾ ਲਗਦਾ ਹੋਵੇ। ਪਰ ਜਦੋਂ ਗੁਰੂ ਹਰਿ ਕ੍ਰਿਸ਼ਨ ਜੀ ਦੇ ਅਖੀਰੀ ਬਚਨ 'ਬਾਬਾ ਬਕਾਲੇ' ਧੀਰਮਲ ਵਰਗੇ ਹੋਰ ਈਰਖਾਲੂ ਸੋਢੀਆਂ ਨੂੰ ਪਤਾ ਲਗੇ ਤਾਂ ਉਹ ਸਾਰੇ ਬਕਾਲੇ ਜਾ ਪੁੱਜੇ ਤੇ ਮੰਜੀਆਂ ਡਾਹ ਕੇ ਗੁਰੂ ਬਣ ਬੈਠੇ। ਜਦੋਂ ਸੰਗਤ

ਗੁਰੂ ਜੀ ਦੀ ਭਾਲ ਵਿਚ ਬਕਾਲੇ ਜਾ ਪੁੱਜੀ, ਤਾਂ ਉਨ੍ਹਾਂ ਕਿੰਨੇ ਹੀ ਗੁਰੂ ਬੈਠੇ ਵੇਖੇ। ਸੰਗਤਾਂ ਇਨ੍ਹਾਂ ਅੱਗੇ ਮੱਥੇ ਟੇਕਦੀਆਂ ਤੇ ਆਪਣੀ ਭੇਟਾ ਅਰਪਣ ਕਰਦੀਆਂ। ਇਹ ਬਣੇ ਗੁਰੂ ਜ਼ੋਰੀ ਭੇਟਾ ਲੈਂਦੇ ਤੇ ਆਪਣੇ ਆਪ ਨੂੰ ਸੱਚਾ ਗੁਰੂ ਸਿੱਧ ਕਰਨ ਲਈ ਇਕ ਦੂਜੇ ਦੇ ਵਿਰੁਧ ਬੋਲਦੇ। ਸੰਗਤਾਂ ਨੂੰ ਇਹ ਪੱਕ ਹੋ ਗਿਆ ਸੀ ਕਿ ਇਹ ਦਰਬਾਰ ਲਾਈ ਬੈਠੇ ਗੁਰੂਆਂ ਵਿਚੋਂ ਕੋਈ ਵੀ ਸਹੀ ਗੁਰੂ ਨਹੀਂ। ਪਰ ਉਹ ਸੱਚਾ ਗੁਰੂ ਲੱਭਣ ਵਿਚ ਅਸਮਰਥ ਸਨ। ਇਸੇ ਸਮੇਂ ਦੇ ਦੌਰਾਨ ਗੁਰੂ ਦਾ ਇਕ ਸਿੱਖ ਜਿਸ ਦਾ ਨਾਮ ਮੱਖਣ ਸ਼ਾਹ ਲੁਬਾਣਾ ਸੀ, ਗੁਰੂ ਜੀ ਦੇ ਦਰਸ਼ਨ ਲਈ ਪੰਜਾਬ ਆਇਆ। ਇਹ ਸਿੱਖ (ਦੱਖਣ) ਗੁਜਰਾਤ ਦੇ ਇਲਾਕੇ ਵਿਚ ਵਪਾਰ ਕਰਦਾ ਸੀ। ਇਸ ਦਾ ਸਮਾਨ ਨਾਲ ਲਦਿਆ ਜਹਾਜ ਸਮੁੰਦਰ ਵਿਚ ਜਾ ਰਿਹਾ ਸੀ, ਕਿ ਭਾਰੀ ਤੂਫਾਨ ਆਇਆ। ਇਸ ਨੇ ਗੁਰੂ ਨਾਨਕ ਅੱਗੇ ਹੱਥ ਜੋੜ ਕੇ ਅਰਦਾਸ ਕੀਤੀ ਕਿ ਮੇਰਾ ਜਹਾਜ਼ ਡੁਬਣੋ ਬਚ ਜਾਵੇ ਤੇ ਸੁਰੱਖਿਅਤ ਰੂਪ ਵਿਚ ਕੰਢੇ ਜਾ ਲਗੇ ਤਾਂ ਮੈਂ ਤੇਰੇ ਦਰਬਾਰ ਪੰਜ ਸੌ ਮੋਹਰਾ ਭੇਟ ਦਿਆਂਗਾ। ਉਸ ਦੀ ਅਰਦਾਸ਼ ਕਬੂਲ ਹੋਈ ਤੇ ਉਹ ਸਹੀ ਸਲਾਮਤ ਕਿਨਾਰੇ ਜਾ ਲਗਾ। ਤਦੋਂ ਉਹ ਪੰਜਾਬ ਆਇਆ ਤੇ ਗੁਰੂ ਨਾਨਕ ਦੀ ਗੱਦੀ ਤੇ ਬਿਰਾਜਮਾਨ ਗੁਰੂ ਬਾਰੇ ਪੁੱਛ ਕੀਤੀ। ਉਸ ਨੂੰ ਗੁਰੂ ਹਰਿ ਕ੍ਰਿਸ਼ਨ ਜੀ ਦੇ ਆਪਣੇ ਉਤਰਾਧਿਕਾਰੀ ਬਾਰੇ 'ਬਾਬਾ ਬਕਾਲੇ' ਬਚਨ ਪਤਾ ਲਗੇ। ਉਹ ਸਿੱਧਾ ਬਕਾਲੇ ਪੁੱਜਾ। ਉਸ ਨੇ ਵੇਖਿਆ ਕਿ ਕਿੰਨੇ ਹੀ ਸੋਢੀ ਗੁਰੂ ਬਾਈ ਮੰਜੀਆਂ ਡਾਹੀ ਬੈਠੇ ਹਨ। ਉਹ ਬੜੇ ਸ਼ਸ਼ੋਪੰਜ ਵਿਚ ਪਿਆ ਕਿ ਉਹ ਕਿਸ ਨੂੰ ਆਪਣੀ ਭੇਟਾ ਦੇਵੇ। ਫਿਰ ਉਸ ਨੂੰ ਆਪ ਹੀ ਹੱਲ ਸੁਝ ਗਿਆ ਕਿ ਗੁਰੂ ਤਾਂ ਜਾਣੀ ਜਾਣ ਹੈ, ਉਸਨੂੰ ਪਤਾ ਹੈ ਕਿ ਮੈਂ ਉਸ ਅਗੇ ਅਰਦਾਸ ਕੀਤੀ ਸੀ ਤੇ ਬਚਾਓ ਲਈ ਪੰਜ ਸੌ ਮੋਹਰਾਂ ਦੀ ਮੰਨਤ ਦੇਣੀ ਮੰਨੀ ਸੀ। ਸੋ ਸਹੀ ਗੁਰੂ ਆਪ ਹੀ ਮੇਰੇ ਤੋਂ ਆਪਣੀ ਭੇਟਾ ਮੰਗ ਲਵੇਗਾ। ਇਹ ਸੋਚ ਕੇ ਉਸ ਨੇ ਹਰੇਕ ਬਣੇ ਗੁਰੂ ਅੱਗੇ ਦੋ ਦੋ ਮੋਹਰਾਂ ਰੱਖ ਕੇ ਮੱਥਾ ਟੇਕਿਆ। ਉਨ੍ਹਾਂ ਉਹ ਦੋ ਦੋ ਮੋਹਰਾਂ ਬਹੁਤ ਖੁਸ਼ ਹੋ ਕੇ ਸਵੀਕਾਰ ਕੀਤੀਆਂ, ਪਰ ਬਾਕੀਆਂ ਬਾਰੇ ਕਿਸੇ ਪੁੱਛ ਨਾ ਕੀਤੀ। ਮੱਖਣ ਸ਼ਾਹ ਨੂੰ ਪੂਰਾ ਵਿਸ਼ਵਾਸ ਹੋ ਗਿਆ ਕਿ ਇਹ ਸਾਰੇ ਮਲੋ ਮਲੀ ਬਣੇ ਗੁਰੂ ਹਨ। ਫਿਰ ਉਸਨੇ ਪਿੰਡ ਵਾਸੀਆਂ ਤੋਂ ਪੁੱਛ ਕੀਤੀ ਕਿ ਕੋਈ ਹੋਰ ਗੁਰੂ ਹਰਿ ਕ੍ਰਿਸ਼ਨ ਜੀ ਦਾ ਰਿਸ਼ਤੇਦਾਰ ਇੱਥੇ ਰਹਿੰਦਾ ਹੋਵੇ। ਪਤਾ ਲਗਾ ਕਿ ਗੁਰੂ ਹਰਿਗੋਬਿੰਦ ਸਾਹਿਬ ਦਾ ਪੁੱਤਰ ਰਹਿੰਦਾ ਹੈ, ਜਿਸ ਨੂੰ ਬਹੁਤੇ ਲੋਕ ਬਾਬਾ ਤੇਗ ਕਹਿੰਦੇ ਹਨ ਜਿਸ ਦਾ ਪੂਰਾ ਨਾਮ ਤੇਗ਼ ਬਹਾਦਰ ਹੈ। ਪਰ ਉਸ ਨੇ ਆਪਣੇ ਆਪ ਨੂੰ ਗੱਦੀ ਦਾ ਦਾਹਵੇਦਾਰ ਨਹੀਂ ਕਿਹਾ। ਉਹ ਇਕਾਂਤ-ਵਾਸੀ ਹੈ। ਮਖਣ ਸ਼ਾਹ ਉਸ ਜਗ੍ਹਾ ਗਿਆ ਜਿਥੇ ਗੁਰੂ ਤੇਗ ਬਹਾਦਰ ਰਹਿ ਰਹੇ ਸਨ। ਸਭ ਤੋਂ ਪਹਿਲਾਂ ਗੁਰੂ ਜੀ ਦੀ ਮਾਤਾ ਜੀ ਨੂੰ ਮਿਲੇ ਤੇ ਗੁਰੂ ਤੇਗ਼ ਬਹਾਦਰ ਜੀ ਨੂੰ ਮਿਲਣ ਦੀ ਇੱਛਾ ਪ੍ਰਗਟ ਕੀਤੀ। ਉਨ੍ਹਾਂ ਕਿਹਾ ਕਿ ਮੈਂ ਤੇਗ ਬਹਾਦਰ ਤੋਂ ਪੁੱਛ ਕੇ ਦਸਦੀ ਹਾਂ। ਗੁਰੂ ਜੀ ਜਾਣਦੇ ਸਨ ਕਿ ਮੱਖਣ ਸ਼ਾਹ ਸਾਰਿਆਂ ਨੂੰ ਪਰਖ ਆਇਆ ਹੈ; ਜੇ ਮੈਂ ਹੁਣ ਆਪਾ ਜ਼ਾਹਰ ਨਾ ਕੀਤਾ ਤਾਂ ਨਿਰਾਸ਼ ਹੋ ਜਾਵੇਗਾ ਤੇ ਨਾਲ ਹੀ ਸਿੱਖ ਸੰਗਤਾਂ ਵੀ ਆਪਣੇ ਆਪ ਨੂੰ ਗੁਰੂ ਵਿਹੂਣਾ ਮਹਿਸੂਸ ਕਰਕੇ ਨਿਰਾਸ਼ ਹੋ ਰਹੀਆਂ ਹਨ। ਉਨ੍ਹਾਂ ਮੱਖਣ ਸ਼ਾਹ ਨੂੰ ਅੰਦਰ ਆਉਣ ਦੀ ਇਜਾਜ਼ਤ ਦੇ ਦਿੱਤੀ। ਉਸਨੇ ਵੇਖਿਆ ਗੁਰੂ ਜੀ ਧਿਆਨ-ਮਗਨ ਬੈਠੇ ਹਨ। ਉਸਨੇ

ਮੱਥਾ ਟੇਕਿਆ ਤੇ ਦੋ ਮੋਹਰਾਂ ਅੱਗੇ ਰਖੀਆਂ। ਤਦ ਗੁਰੂ ਜੀ ਨੇ ਕਿਹਾ ਮੱਖਣ ਸ਼ਾਹ ਗੁਰੂ ਦੀ ਅਮਾਨਤ ਦਿੱਤੀ ਹੀ ਭਲੀ ਰਹਿੰਦੀ ਹੈ, ਪੰਜ ਸੌ ਵਿਚੋਂ ਦੋ ਦੇ ਰਿਹਾ ਹੈਂ। ਮੱਖਣ ਸ਼ਾਹ ਖੁਸ਼ੀ ਵਿਚ ਗੱਦਗੱਦ ਹੋ ਗਿਆ ਤੇ ਸਾਰੀਆਂ ਮੋਹਰਾਂ ਅਰਪਣ ਕਰਕੇ ਮੱਥਾ ਟੇਕਿਆ ਤੇ ਝੱਟ ਸਾਰੀ ਸੰਗਤ ਨੂੰ ਸੱਚੇ ਗੁਰੂ ਦੇ ਮਿਲ ਜਾਣ ਦੀ ਖ਼ਬਰ ਸੁਣਾਈ ਕਿ 'ਗੁਰੂ ਲੱਭ ਪਿਆ ਹੈ, ਗੁਰੂ ਲੱਭ ਪਿਆ ਹੈ।'

ਸਮੂਹ ਸੰਗਤਾਂ ਨੇ ਦੀਵਾਨ ਸਜਾਇਆ ਤੇ ਗੁਰਮਤਿ ਮਰਯਾਦਾ ਅਨੁਸਾਰ ਬਾਬਾ ਬੁਢਾ ਜੀ ਦੇ ਪੋਤਰੇ ਭਾਈ ਗੁਰਦਿੱਤਾ ਜੀ ਨੇ ਗੁਰਿਆਈ ਦਾ ਤਿਲਕ ਲਗਾਇਆ ਤੇ ਮਾਤਾ ਨਾਨਕੀ ਜੀ ਨੇ ਪਿਤਾ ਗੁਰੂ ਹਰਿਗੋਬਿੰਦ ਵਲੋਂ ਦਿੱਤਾ ਸਿਰੋਪਾਓ, ਰੁਮਾਲ ਤੇ ਤਲਵਾਰ ਭੇਟ ਕੀਤੀ। ਗੁਰੂ ਤੇਗ਼ ਬਹਾਦਰ ਜੀ ਅਗਸਤ 11, 1664 ਈ. ਨੂੰ ਗੁਰਗੱਦੀ ਤੇ ਬਿਰਾਜੇ। ਸਿੱਖ ਸੰਗਤਾਂ ਦੇ ਨਾਵੇਂ ਗੁਰੂ ਬਣੇ।

ਗੁਰੂ ਤੇਗ਼ ਬਹਾਦਰ ਜੀ ਦੇ ਗੱਦੀ ਤੇ ਬਿਰਾਜਣ ਤੇ ਧੀਰਮਲ ਦੇ ਦਿਲ ਵਿਚ ਡਾਢੀ ਈਰਖਾ ਉਪਜੀ। ਉਸ ਨੇ ਈਰਖਾ ਵਿਚ ਆ ਕੇ ਇਕ ਦਿਨ ਗੁਰੂ ਤੇਗ਼ ਬਹਾਦਰ ਤੇ ਗੋਲੀ ਚਲਵਾ ਦਿੱਤੀ। ਇਹ ਗੋਲੀ ਮਾਰਨ ਵਾਲਾ ਸ਼ੀਹਾਂ ਨਾਮੀ ਮਸੰਦ ਸੀ। ਨਿਸ਼ਾਨਾ ਚੁੱਕ ਗਿਆ ਤੇ ਗੋਲੀ ਦਸਤਾਰ ਵਿਚੋਂ ਪਾਰ ਲੰਘ ਗਈ। ਨਾਲ ਹੀ ਉਨ੍ਹਾਂ ਗੁਰੂ ਘਰ ਦਾ ਸਾਰਾ ਮਾਲ ਅਸਬਾਬ ਲੁੱਟ ਲਿਆ। ਜਦ ਇਹ ਖ਼ਬਰ ਗੁਰ ਸਿੱਖਾਂ ਨੂੰ ਪੱਤਾ ਲਗੀ ਤਾਂ ਉਹ ਜੁਆਬੀ ਕਾਰਵਾਈ ਕਰਕੇ ਸਾਰਾ ਸਮਾਨ ਧੀਰਮਲ ਤੋਂ ਮੋੜ ਲਿਆਏ ਜਦੋਂ ਕਿ ਉਹ ਕਰਤਾਰਪੁਰ ਨੂੰ ਭੱਜਾ ਜਾ ਰਿਹਾ ਸੀ। ਲੁੱਟ ਕੇ ਲੈ ਗਏ ਸਮਾਨ ਵਿਚ ਇਕ ਗੁਰੂ ਗ੍ਰੰਥ ਸਾਹਿਬ ਦੀ ਬੀੜ ਸੀ। ਜਦੋਂ ਸਾਰਾ ਸਮਾਨ ਗੁਰੂ ਜੀ ਪਾਸ ਲਿਆਂਦਾ ਗਿਆ ਤਾਂ ਉਨ੍ਹਾਂ ਉਸ ਵਲੇ ਉਹ ਸਮਾਨ ਵਾਪਿਸ ਧੀਰਮਲ ਨੂੰ ਮੋੜਨ ਲਈ ਕਿਹਾ। ਸਿੱਖਾਂ ਬਾਕੀ ਸਾਰਾ ਸਮਾਨ ਤਾਂ ਵਾਪਿਸ ਕਰ ਦਿੱਤਾ ਪਰ ਬੀੜ ਸਾਹਿਬ ਵਾਪਿਸ ਨਾ ਕੀਤੀ, ਇਹ ਸੋਚ ਮਨ ਵਿਚ ਰਖ ਕੇ ਬੀੜ ਤਾਂ ਸਾਰੇ ਸਿੱਖਾਂ ਦੀ ਸਾਂਝੀ ਹੈ ਤੇ ਇਹ ਉਥੇ ਹੀ ਹੋਣੀ ਚਾਹੀਦੀ ਹੈ, ਜਿਥੇ ਗੁਰੂ ਸਾਹਿਬ ਹਨ।

## ਅੰਮ੍ਰਿਤਸਰ ਫੇਰੀ

ਗੁਰੂ ਤੇਗ਼ ਬਹਾਦਰ ਜੀ ਪ੍ਰਗਟ ਹੋਏ ਤੇ ਸਿੱਖ ਸ਼ਰਧਾਲੂ ਮੁੜ ਵਹੀਰਾਂ ਬੰਨ੍ਹ ਕੇ ਗੁਰੂ ਸਾਹਿਬ ਦੇ ਦਰਸ਼ਨਾਂ ਲਈ ਆਉਣ ਲਗੇ। ਛੋਟੇ ਜੇਹੇ ਪਿੰਡ ਬਕਾਲੇ ਵਿਚ ਰੌਣਕਾਂ ਲਗ ਗਈਆਂ ਤੇ ਪਿੰਡ ਦਾ ਨਾਮ ਬਾਬਾ ਬਕਾਲਾ ਪੈ ਗਿਆ। ਗੁਰੂ ਜੀ ਸਿੱਖ ਸੰਗਤਾਂ ਨੂੰ ਧਾਰਮਿਕ ਉਪਦੇਸ਼ ਦਿੰਦੇ ਤੇ ਗੁਰਬਾਣੀ ਕੀਰਤਨ ਦੇ ਦੀਵਾਨ ਲਗਣ ਲਗੇ। ਇਸ ਤਰ੍ਹਾਂ ਕੁਝ ਸਮਾਂ ਗੁਰੂ ਸਾਹਿਬ ਸੰਗਤਾਂ ਵਿਚ ਰੂਹਾਨੀ ਬਾਣੀ ਦਾ ਪ੍ਰਚਾਰ ਕਰਦੇ ਰਹੇ। ਨਵੰਬਰ, 1664 ਵਿਚ ਗੁਰੂ ਜੀ ਕੁਝ ਸੰਗਤਾਂ ਤੇ ਪਰਵਾਰ ਸਮੇਤ ਸ੍ਰੀ ਅੰਮ੍ਰਿਤਸਰ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਨੂੰ ਆਏ। ਸ੍ਰੀ ਹਰਿਮੰਦਰ ਸਾਹਿਬ ਪੁੱਜੇ, ਸਰੋਵਰ ਵਿਚ ਇਸ਼ਨਾਨ ਕੀਤਾ। ਪਰ ਹਰਿਮੰਦਰ ਸਾਹਿਬ ਦੇ ਪੁਜਾਰੀਆਂ ਦੀ ਪੂਜਾ ਦਾ ਧਾਨ ਖਾ ਖਾ ਕੇ ਮੱਤ ਮਾਰੀ ਜਾ ਚੁੱਕੀ ਸੀ। ਉਨ੍ਹਾਂ ਹਰਿਮੰਦਰ ਸਾਹਿਬ ਤੇ ਅਕਾਲ ਤਖ਼ਤ ਸਾਹਿਬ ਦੇ ਦਰਵਾਜ਼ੇ ਬੰਦ ਕਰ ਲਏ। ਉਨ੍ਹਾਂ ਦੇ ਦਿਲ ਵਿਚ ਇਹ ਚੋਰ ਸੀ ਕਿ ਕਿਤੇ ਗੁਰੂ ਸਾਹਿਬ ਉਨ੍ਹਾਂ

ਤੋਂ ਹਿਸਾਬ ਕਿਤਾਬ ਨਾ ਪੁੱਛ ਲੈਣ। ਗੁਰੂ ਜੀ ਬਾਹਰੋਂ ਹੀ ਨਮਸਕਾਰ ਕਰਕੇ ਨੇੜੇ ਹੀ ਇਕ ਥੜੇ ਤੇ ਥੋੜੇ ਸਮੇਂ ਲਈ ਬਿਰਾਜਮਾਨ ਹੋ ਗਏ। ਇਹ ਥਾਂ ਅਕਾਲ ਬੁੰਗੇ ਦੇ ਪਾਸ ਹੈ। ਇਸ ਨੂੰ ਹੁਣ ਥੜਾ ਸਾਹਿਬ ਕਹਿ ਕੇ ਸਤਿਕਾਰਿਆ ਜਾਂਦਾ ਹੈ। ਇਸ ਜਗ੍ਹਾ ਥੋੜ੍ਹੀ ਦੇਰ ਠਹਿਰ ਕੇ ਗੁਰੂ ਸਾਹਿਬ ਪੂਰਬ ਦਿਸ਼ਾ ਨੂੰ ਨਿਕਲ ਪਏ ਤੇ ਵਰਤਮਾਨ ਮਾਲ ਮੰਡੀ ਵਿਚ ਇਕ ਪਿੱਪਲ ਦੇ ਹੇਠਾਂ ਅਰਾਮ ਲਈ ਬੈਠ ਗਏ। ਉਸ ਅਸਥਾਨ ਨੂੰ ਦਮਦਮਾ ਸਾਹਿਬ ਨਾਂ ਨਾਲ ਪੁਕਾਰਿਆ ਜਾਂਦਾ ਹੈ ਤੇ ਉਨ੍ਹਾਂ ਦੀ ਯਾਦ ਵਿਚ ਗੁਰਦੁਆਰਾ ਦਮਦਮਾ ਸਾਹਿਬ ਕਾਇਮ ਹੈ। ਉਸ ਅਸਥਾਨ ਤੋਂ ਉਠ ਕੇ ਗੁਰੂ ਸਾਹਿਬ ਨਗਰ ਵੱਲ ਨੂੰ ਚਲੇ ਗਏ। ਇਥੇ ਉਹ ਇਕ ਹਰਿਆ ਨਾਮ ਮਾਈ ਦੀ ਪ੍ਰੇਮ-ਖਿਚ ਕਾਰਨ ਪਹੁੰਚੇ। ਉਸ ਦੇ ਕੋਠੇ ਵਿਚ ਜਾ ਮੁਕਾਮ ਕੀਤਾ। ਪਿੰਡ ਵਾਸੀਆਂ ਸ਼ਰਧਾ ਪ੍ਰੇਮ ਨਾਲ ਗੁਰੂ ਜੀ ਦੀ ਆਓ ਭਗਤ ਕੀਤੀ। ਵੱਲੇ ਨਗਰ ਵਿਚ ਗੁਰੂ ਜੀ ਦੋ ਦਿਨ ਰਹੇ। ਜਿਸ ਥਾਂ ਰਹੇ, ਉਸ ਥਾਂ ਕੋਠਾ ਸਾਹਿਬ ਗੁਰਦੁਆਰਾ ਮੌਜੂਦ ਹੈ, ਜਿਥੇ ਹੁਣ ਮਾਘ ਸੁਦੀ ਪੂਰਨਮਾਸ਼ੀ ਨੂੰ ਮੇਲਾ ਲੱਗਦਾ ਹੈ।

ਜਦੋਂ ਅੰਮ੍ਰਿਤਸਰ ਦੇ ਵਾਸੀਆਂ ਨੂੰ ਪੁਜਾਰੀਆਂ ਦੇ ਮੰਦੇ ਕਰਮ ਦਾ ਪਤਾ ਲੱਗਾ ਤਾਂ ਉਹ ਇਕੱਠੇ ਹੋ ਕੇ ਗੁਰੂ ਸਾਹਿਬ ਕੋਲ ਵੱਲੇ ਪੁੱਜੇ ਤੇ ਉਨ੍ਹਾਂ ਪੁਜਾਰੀਆਂ ਵਲੋਂ ਭੁੱਲ ਬਖਸ਼ਵਾਈ ਤੇ ਮੁੜ ਅੰਮ੍ਰਿਤਸਰ ਜਾਣ ਤੇ ਗੁਰੂ ਕੇ ਮਹਿਲਾਂ ਵਿਚ ਟਿਕਾਣਾ ਕਰਨ ਲਈ ਬੇਨਤੀ ਕੀਤੀ। ਉਨ੍ਹਾਂ ਦੀ ਅਪਾਰ ਸ਼ਰਧਾ ਵੇਖ ਕੇ ਗੁਰੂ ਜੀ ਨੇ ਉਨ੍ਹਾਂ ਨੂੰ ਭਗਤੀ ਦਾ ਦਾਨ ਦਿੱਤਾ ਤੇ ਸੁਖੀ ਵਸਣ ਤੇ ਸ਼ਹਿਰ ਦੇ ਪ੍ਰਫੁੱਲਿਤ ਹੋਣ ਦੀ ਅਸੀਸ ਦਿੱਤੀ। ਸਿੱਖ ਸੰਗਤਾਂ ਨੂੰ ਗੁਰ-ਉਪਦੇਸ਼ ਦਿੰਦੇ ਗੁਰੂ ਸਾਹਿਬ ਵਾਪਿਸ ਬਕਾਲੇ ਪਿੰਡ ਆ ਗਏ। ਇਥੇ ਗੁਰੂ ਘਰ ਦੇ ਵਿਰੋਧੀ ਸੋਢੀਆਂ ਦੇ ਈਰਖਾਲੂ ਸੁਭਾਅ ਕਰ ਕੇ ਵਾਤਾਵਰਣ ਸੁਖਾਵਾਂ ਨਹੀਂ ਸੀ। ਸੋ ਗੁਰੂ ਸਾਹਿਬ ਨੇ ਇਸ ਥਾਂ ਤੋਂ ਕਿਨਾਰਾ ਕਰ ਜਾਣਾ ਹੀ ਮੁਨਾਸਿਬ ਸਮਝਿਆ। ਉਸ ਸਮੇਂ ਕੀਰਤਪੁਰ ਤੋਂ ਮਾਤਾ ਕ੍ਰਿਸ਼ਨ ਕੌਰ ਗੁਰੂ ਹਰਿ ਕ੍ਰਿਸ਼ਨ ਜੀ ਦੀ ਮਾਤਾ ਵਲੋਂ ਗੁਰੂ ਸਾਹਿਬ ਨੂੰ ਪੱਤਰ ਪੁੱਜਿਆ ਕਿ ਗੁਰੂ ਘਰ ਦੇ ਵਿਰੋਧੀ ਧੀਰਮਲ ਤੇ ਰਾਮਰਾਇ ਆਦਿ ਕਾਰਨ ਵਾਤਾਵਰਣ ਬਹੁਤ ਬੇਚੈਨ ਹੈ। ਮਸੰਦ ਉਨ੍ਹਾਂ ਦੇ ਹਿਮਾਇਤੀ ਬਣਦੇ ਜਾ ਰਹੇ ਹਨ। ਸੋ ਤੁਸੀਂ ਸਮੇਤ ਪਰਵਾਰ ਸ੍ਰੀ ਕੀਰਤਪੁਰ ਆ ਵਸੋ ਤੇ ਗੁਰੂ ਨਾਨਕ ਦੇਵ ਜੀ ਦਾ ਪੰਥ ਸੰਭਾਲ ਕੇ ਧਰਮ ਨੂੰ ਪਰਚਾਰੋ। ਗੁਰੂ ਸਾਹਿਬ ਨੇ ਸਮੇਤ ਪਰਵਾਰ ਕੀਰਤਪੁਰ ਜਾ ਟਿਕਣ ਦੀ ਤਿਆਰੀ ਕੀਤੀ ਤੇ ਸਾਵਣ ਦੇ ਮਹੀਨੇ ਕੀਰਤਪੁਰ ਨੂੰ ਰਵਾਨਾ ਹੋ ਗਏ।

ਇਸ ਸਮੇਂ ਗੁਰੂ ਸਾਹਿਬ ਨੇ ਮਾਝੇ ਵਿਚ ਤੇ ਮਾਲਵੇ ਵਿਚੋਂ ਦੀ ਹੋ ਕੇ ਕੀਰਤਪੁਰ ਪੁੱਜਣ ਦਾ ਪ੍ਰੋਗਰਾਮ ਬਣਾਇਆ। ਸਭ ਤੋਂ ਪਹਿਲਾਂ ਉਹ ਅੰਮ੍ਰਿਤਸਰ ਤੋਂ ਹੁੰਦੇ ਹੋਏ ਖਡੂਰ ਸਾਹਿਬ, ਗੋਇੰਦਵਾਲ ਤੇ ਤਰਨ ਤਾਰਨ ਗਏ। ਸਿੱਖ ਸੰਗਤਾਂ ਹੁਮ ਹੁਮਾ ਕੇ ਦਰਸ਼ਨਾਂ ਨੂੰ ਪੁੱਜੀਆਂ ਤੇ ਗੁਰ-ਉਪਦੇਸ਼ ਪ੍ਰਾਪਤ ਕੀਤਾ। ਮਾਝੇ ਵਿਚ ਉਨ੍ਹਾਂ ਦਾ ਅਖੀਰਲਾ ਪੜਾਅ ਖੇਮ-ਕਰਨ ਵਿਚ ਸੀ। ਇਸ ਤਰ੍ਹਾਂ ਮਾਝੇ ਵਿਚੋਂ ਚੱਕਰ ਲਾਉਂਦੇ ਗੁਰੂ ਜੀ ਬਿਆਸ ਦਰਿਆ ਕੋਲ ਪੁੱਜੇ। ਜਦੋਂ ਦਰਿਆ ਪਾਰ ਕਰਨ ਲੱਗੇ ਤਾਂ ਭਾਈ ਚਰਨ ਦਾਸ ਜੀ ਨੇ ਗੁਰੂ ਗ੍ਰੰਥ ਸਾਹਿਬ ਦੀ ਬੀੜ ਗੁਰੂ ਸਾਹਿਬ ਦੇ ਪੇਸ਼ ਕੀਤੀ ਤੇ ਦੱਸਿਆ ਕਿ ਇਹ ਬੀੜ ਸਿੱਖਾਂ ਨੇ ਧੀਰ ਮਲ ਤੋਂ ਖੋਹੀ ਸੀ। ਹੋਰ ਸਮਾਨ ਤਾਂ ਵਾਪਿਸ ਕਰ ਦਿੱਤਾ ਗਿਆ ਸੀ, ਪਰ ਇਹ ਬੀੜ ਰੱਖ ਲਈ ਸੀ।

ਇਹ ਸੋਚ ਕੇ ਕਿ ਇਹ ਗੁਰੂ ਸਾਹਿਬ ਪਾਸ ਹੀ ਹੋਣੀ ਚਾਹੀਦੀ ਹੈ। ਗੁਰੂ ਸਾਹਿਬ ਨੇ ਆਗਿਆ ਕੀਤੀ ਕਿ ਉਹ ਧੀਰ ਮਲ ਨੂੰ ਮੋੜੀ ਜਾਵੇ, ਇਹ ਉਸੇ ਦੀ ਅਮਾਨਤ ਹੈ। ਉਹ ਬੀੜ ਉਸੇ ਵੇਲੇ ਧੀਰਮਲ ਨੂੰ ਭਿਜਵਾ ਦਿੱਤੀ ਗਈ। ਉਹ ਬੀੜ ਅੱਜ ਤਕ ਕਰਤਾਰਪੁਰ ਸੋਢੀ ਧੀਰਮਲ ਦੇ ਵੰਸ਼ ਕੋਲ ਹੈ।

ਦਰਿਆ ਪਾਰ ਕਰਕੇ ਗੁਰੂ ਜੀ ਹਜ਼ਾਰਾ ਪਿੰਡ ਪੁੱਜੇ, ਜਿਥੇ ਉਨ੍ਹਾਂ ਦੀ ਯਾਦਗਾਰ ਵਿਚ ਗੁਰਦੁਆਰਾ ਮੌਜੂਦ ਹੈ। ਇਸ ਤੋਂ ਅੱਗੇ ਸਤਲੁਜ ਦਰਿਆ ਪਾਰ ਕਰ ਕੇ ਮਾਲਵੇ ਵਿਚ ਪ੍ਰਵੇਸ਼ ਕਰਦੇ ਹਨ ਤੇ ਲੱਖੀ ਜੰਗਲ ਪੁੱਜਦੇ ਹਨ। ਇਹ ਇਲਾਕਾ ਤਹਸੀਲ ਬਠਿੰਡਾ ਤੇ ਫਰੀਦਕੋਟ ਵਾਲਾ ਹੈ। ਫਿਰ ਸਾਬੋ ਦੀ ਤਲਵੰਡੀ ਟਿਕਾਣਾ ਕੀਤਾ। ਇਉਂ ਮਾਲਵੇ ਤੋਂ ਬਾਅਦ ਉਹ ਬਾਂਗਰ ਦੇਸ਼ ਵਿਚ ਜਾਂਦੇ ਹਨ ਤੇ ਧਮਧਾਨ ਜਾ ਕੇ ਪੜਾਅ ਕਰਦੇ ਹਨ। ਕੁਝ ਦਿਨ ਇਥੇ ਟਿਕਾਓ ਕਰਦੇ ਹਨ। ਇਥੋਂ ਦੇ ਭਾਈ ਦੱਗੋ ਨਾਂ ਦੇ ਮਸੰਦ ਨੇ ਗੁਰੂ ਜੀ ਦੀ ਚੰਗੀ ਆਓ ਭਗਤ ਕੀਤੀ। ਖ਼ੁਸ਼ ਹੋ ਕੇ ਉਸ ਨੂੰ ਇਕ ਧਰਮਸਾਲਾ, ਇਕ ਖੂਹ ਤੇ ਸਰੋਵਰ ਲਈ ਧਨ ਦਿੱਤਾ। ਇਸ ਤੋਂ ਬਾਅਦ ਗੁਰੂ ਜੀ ਕੀਰਤਪੁਰ ਪੁੱਜੇ। ਇਥੇ ਪੁੱਜਣ ਦਾ ਸਮਾਂ 9 ਜੇਠ 1722 ਬਿਕਰਮੀ (ਮਈ 1665 ਈਸਵੀ) ਦੇ ਲਗਭਗ ਦਾ ਹੈ। ਗੁਰੂ ਜੀ ਨੇ ਜਾ ਕੇ ਮਹਿਸੂਸ ਕੀਤਾ ਕਿ ਕੀਰਤਪੁਰ ਵਿਚ ਵੀ ਗੁਰੂ ਘਰ ਦੇ ਈਰਖਾਲੂ ਸੋਢੀਆਂ ਦੇ ਪ੍ਰਭਾਵ ਕਾਰਨ ਵਾਤਾਵਰਣ ਮੰਦਾ ਹੈ। ਉਨ੍ਹਾਂ ਉਸ ਥਾਂ ਟਿਕਣਾ ਤਬੀਅਤ ਅਨੁਸਾਰ ਮੁਨਾਸਬ ਨਾ ਸਮਝਿਆ। ਸੋ ਉਨ੍ਹਾਂ ਪੱਕਾ ਫ਼ੈਸਲਾ ਕਰ ਲਿਆ ਕਿ ਉਹ ਕੀਰਤਪੁਰ ਨਹੀਂ ਰਹਿਣਗੇ। ਉਨ੍ਹਾਂ ਨੂੰ ਨੈਣਾ ਦੇਵੀ ਪਹਾੜ ਦੇ ਹੇਠਾਂ ਸਤਲੁਜ ਦਰਿਆ ਦੇ ਕੰਢੇ ਦੀ ਜ਼ਮੀਨ ਪਸੰਦ ਆਈ। ਇਹ ਜ਼ਮੀਨ ਰਾਜਾ ਦੀਪ ਚੰਦ ਕਹਿਲੂਰੀਆ ਦੀ ਸੀ ਜੋ ਵੈਰਾਨ ਪਈ ਸੀ। ਇਸੇ ਸਮੇਂ ਰਾਜਾ ਦੀਪ ਚੰਦ ਦੀ ਮੌਤ ਹੋ ਗਈ ਤੇ ਰਾਣੀ ਚੰਪਾਂ ਵਲੋਂ ਰਾਜੇ ਦੀ ਸਤਾਰਵੀਂ ਤੇ ਪੁੱਜਣ ਦਾ ਸੱਦਾ-ਪੱਤਰ ਮਿਲਿਆ ਜੋ 15 ਜੇਠ 1722 ਬਿਕਰਮੀ (13 ਮਈ 1665) ਨੂੰ ਸੀ। ਗੁਰੂ ਸਾਹਿਬ ਇਸ ਮੌਕੇ ਤੇ ਪੁੱਜੇ। ਇਸ ਸਮੇਂ ਗੁਰੂ ਜੀ ਨੇ ਰਾਣੀ ਅੱਗੇ ਨਵਾਂ ਨਗਰ ਆਬਾਦ ਕਰਨ ਦਾ ਇਰਾਦਾ ਦੱਸਿਆ। ਇਸ ਪ੍ਰਕਾਰ ਮਾਖੋਵਾਲ ਦਾ ਇਲਾਕਾ ਇਸ ਨਗਰ ਲਈ ਦੇਣ ਵਾਸਤੇ ਤੈਹ ਹੋ ਗਿਆ। ਇਸ ਜਗ੍ਹਾ ਵਾਸਤੇ ਗੁਰੂ ਸਾਹਿਬ ਨੇ ਕੁਝ ਮੁੱਲ ਤਾਰਿਆ। ਰਾਣੀ ਇਸ ਜਗ੍ਹਾ ਨੂੰ ਗੁਰੂ ਸਾਹਿਬ ਨੂੰ ਅਰਪਣ ਕਰਨਾ ਚਾਹੁੰਦੀ ਸੀ, ਪਰ ਉਹ ਨਹੀਂ ਮੰਨੇ ਤੇ ਅਖੀਰ ਰਾਣੀ ਨੂੰ ਕੁਝ ਪੈਸਾ ਸਵੀਕਾਰ ਕਰਨਾ ਪਿਆ।

ਕੀਰਤਪੁਰ ਆ ਕੇ ਗੁਰੂ ਸਾਹਿਬ ਨੇ ਦੀਵਾਨ ਦੁਰਗਾ ਮਲ ਨੂੰ ਇਸ ਸਾਰੇ ਕਾਰੋਬਾਰ ਦਾ ਕਰਤਾ ਧਰਤਾ ਬਣਾਇਆ ਤੇ ਉਸ ਦੀ ਦੇਖ-ਰੇਖ ਬਾਅਦ 21 ਹਾੜ 1722 ਬਿਕਰਮੀ (19 ਜੂਨ 1665) ਨੂੰ ਇਸ ਦਾ ਨੀਂਹ ਪੱਥਰ ਰਖਿਆ ਗਿਆ। ਇਹ ਰਸਮ ਬਾਬਾ ਗੁਰਦਿਤਾ ਰੰਧਾਵਾ ਦੁਆਰਾ ਹੋਈ ਜੋ ਬਾਬਾ ਬੁੱਢਾ ਜੀ ਰੰਧਾਵਾ ਦੇ ਪੁੱਤਰ ਸਨ। ਇਸ ਨਗਰ ਦਾ ਨਾਂ ਚੱਕ ਨਾਨਕੀ ਰਖਿਆ। ਇਸ ਦੀ ਪੁਸ਼ਟੀ ਭੱਟ ਵਹੀ ਮੁਲਤਾਨੀ ਸਿੰਧੀ ਤੋਂ ਹੋ ਜਾਂਦੀ ਹੈ। ਇਸੇ ਦਾ ਨਾਂ ਬਾਅਦ ਵਿਚ ਅਨੰਦਪੁਰ ਸਾਹਿਬ ਪੈ ਗਿਆ।

## ਪੂਰਬ ਵਲ ਪਿਆਨਾ

ਚੱਕ ਨਾਨਕੀ ਦਾ ਨੀਂਹ ਪੱਥਰ ਰਖਣ ਤੋਂ ਕੁਝ ਮਹੀਨਿਆਂ ਬਾਅਦ ਹੀ ਗੁਰੂ ਜੀ ਨੇ

ਪੂਰਬ ਦੇਸ਼ ਦੇ ਭਰਮਣ ਦਾ ਨਿਸ਼ਚਾ ਕਰ ਲਿਆ। ਨਗਰ ਦੀ ਉਸਾਰੀ ਹੋ ਰਹੀ ਸੀ ਪਰ ਇਸ ਦੇ ਪ੍ਰਬੰਧ ਦੀ ਸੌਂਪਣਾ ਜ਼ਿੰਮੇਵਾਰ ਅਧਿਕਾਰੀਆਂ ਨੂੰ ਕਰਕੇ ਗੁਰੂ ਜੀ 25 ਅਸੂ ਸੰਮਤ 1722 ਬਿਕਰਮੀ (1665 ਈਸਵੀ) ਨੂੰ ਤੁਰ ਪਏ। ਸ਼ਾਇਦ ਉਨ੍ਹਾਂ ਗੁਰੂ ਨਾਨਕ ਦੇਵ ਜੀ ਦੀ ਸਤਿਨਾਮ ਦੇ ਪਰਚਾਰ ਦੀ ਪਿਰਤ ਨੂੰ ਨਜ਼ਰ ਸਾਹਵੇਂ ਰਖਦਿਆਂ ਪ੍ਰਮੁੱਖਤਾ ਦਿੱਤੀ ਤੇ ਸਾਰੇ ਕੰਮ ਛੱਡ ਕੇ ਪੰਜਾਬ ਤੋਂ ਬਾਹਰ ਜਾ ਕੇ ਦੇਸ਼ ਦੇਸ਼ਾਂਤਰਾਂ ਵਿਚ ਨਾਮ ਦਾ ਪਰਚਾਰ ਤੇ ਮਨੁੱਖਤਾ ਦੇ ਕਲਿਆਣ ਲਈ ਭਲਾਈ ਤੇ ਸੁਧਾਰ ਕਰਨਾ ਮੁੱਖ ਧਰਮ ਪਹਿਚਾਣਿਆ। ਇਸ ਤੋਂ ਇਲਾਵਾ ਪੂਰਬ ਦੇਸ਼ ਰਟਨ ਵਲ ਇਤਨੀ ਜਲਦੀ ਰਵਾਨਾ ਹੋਣ ਦੇ ਦੋ ਹੋਰ ਕਾਰਨ ਵੀ ਮੰਨੇ ਗਏ ਹਨ। ਉਨ੍ਹਾਂ ਨੂੰ ਢਾਕੇ ਤੋਂ ਭਾਈ ਬਲਾਕੀ ਦਾਸ ਤੇ ਭਾਈ ਹੁਲਾਸ ਚੰਦ ਤੇ ਪਟਨੇ ਤੋਂ ਭਾਈ ਦਰਬਾਰੀ ਤੇ ਭਾਈ ਚੈਨ ਸੁਖ ਦੇ ਬੁਲਾਵੇ ਪੱਤਰ ਆਏ ਸਨ। ਦੂਸਰਾ ਕਾਰਨ ਸੀ ਕਿ ਉਨ੍ਹਾਂ ਦਾ ਪਰਵਾਰ ਪਟਨੇ ਹੀ ਸੀ। ਜਦੋਂ ਉਹ ਗੁਰੂ ਹਰਿ ਰਾਏ ਦੇ ਜੋਤੀ ਜੋਤਿ ਸਮਾਉਣ ਦੀ ਖ਼ਬਰ ਸੁਣ ਕੇ ਝਟਪਟ ਪੰਜਾਬ ਆਏ ਤਾਂ ਪਰਵਾਰ ਪਟਨੇ ਹੀ ਛੱਡ ਆਏ ਕਿਉਂਕਿ ਬਾਲ (ਗੁਰੂ) ਗੋਬਿੰਦ ਅਜੇ ਥੋੜ੍ਹੀ ਦੇਰ ਦੇ ਸਨ। ਸੋ ਇਨ੍ਹਾਂ ਕੁਝ ਕਾਰਨਾਂ ਕਰਕੇ ਵੀ ਗੁਰੂ ਤੇਗ਼ ਬਹਾਦਰ ਜੀ ਨੇ ਖੜੀ ਜਲਦੀ ਪੂਰਬ ਦੇਸ਼ ਦਾ ਦੌਰਾ ਅਰੰਭ ਕਰ ਦਿੱਤਾ।

ਇਸ ਸਮੇਂ ਉਨ੍ਹਾਂ ਨਾਲ ਭਾਈ ਸਤੀ ਦਾਸ, ਮਤੀ ਦਾਸ, ਗੁਆਲ ਦਾਸ, ਗੁਰਦਾਸ, ਸੰਗਤ, ਜੇਠਾ, ਦਿਆਲ ਦਾਸ ਆਦਿ ਸਿੱਖ ਸ਼ਰਧਾਲੂ ਸਨ। ਪਹਿਲਾ ਪੜਾਅ ਘਨੌਲੀ ਪਿੰਡ ਜਾ ਕਰਦੇ ਹਨ। ਫਿਰ ਰੋਪੜ ਟਿਕਾਣਾ ਕਰਦੇ ਹਨ। ਇਸ ਤੋਂ ਬਾਅਦ ਇਲਾਕਾ ਬਾਂਗਰ ਵਿਚ ਪੁੱਜਦੇ ਹਨ ਤੇ ਧਮਧਾਨ ਜਾ ਕੇ ਮੁਕਾਮ ਕਰਦੇ ਹਨ। ਧਮਮਾਨ ਸੁਨਾਮ ਦੀ ਤਹਿਸੀਲ ਨਰਵਾਣਾ ਦਾ ਇਕ ਪਿੰਡ ਹੈ। ਇਥੇ ਗੁਰੂ ਸਾਹਿਬ ਦਾ ਇਹ ਦੂਸਰਾ ਫੇਰਾ ਸੀ। ਪਹਿਲੇ ਫੇਰੇ ਵੇਲੇ ਇਥੋਂ ਦੇ ਮਸੰਦ ਭਾਈ ਦੱਗੋ ਦੀ ਟਹਿਲ ਸੇਵਾ ਤੋਂ ਖ਼ੁਸ਼ ਹੋ ਕੇ ਉਸ ਨੂੰ ਧਨ ਸੌਂਪ ਗਏ ਸਨ ਤੇ ਉਸ ਦੇ ਜ਼ਿੰਮੇ ਇਕ ਧਰਮਸ਼ਾਲਾ, ਖੂਹ ਤੇ ਸਰੋਵਰ ਦਾ ਕੰਮ ਲਗਾ ਗਏ ਸਨ। ਇਥੇ ਗੁਰੂ ਸਾਹਿਬ ਨੇ ਕਾਫ਼ੀ ਦੇਰ ਮੁਕਾਮ ਕੀਤਾ ਤੇ ਭਾਈ ਦੱਗੋ ਦੇ ਕੀਤੇ ਕੰਮ ਨੂੰ ਦੇਖਿਆ। ਇਸ ਸਮੇਂ ਧਮਧਾਨ ਵਿਖੇ ਕਾਫ਼ੀ ਸਿੱਖ ਸੰਗਤਾਂ ਇਕੱਤਰ ਹੋਈਆਂ ਹੋਈਆਂ ਸਨ।

## ਪਹਿਲੀ ਗ੍ਰਿਫ਼ਤਾਰੀ

ਉਧਰ ਸ਼ਾਹੀ ਤਖ਼ਤ ਤੇ ਬੈਠਾ ਔਰੰਗਜ਼ੇਬ ਇਸ ਗੱਦੀ ਨੂੰ ਕੈਰੀ ਨਜ਼ਰ ਨਾਲ ਵੇਖਦਾ ਸੀ। ਗੁਰੂ ਸਾਹਿਬ ਦਾ ਫਿਰ ਤੁਰਕੇ ਪਰਚਾਰ ਕਰਨਾ ਤੇ ਅਨੇਕ ਲੋਕਾਂ ਦੇ ਸ਼ਰਧਾਲੂ ਬਣਨ ਦੀਆਂ ਖ਼ਬਰਾਂ ਉਸ ਤਕ ਪੁੱਜਣ ਲੱਗੀਆਂ। ਉਸ ਲਈ ਇਹ ਅਸਹਿ ਸੀ ਕਿ ਇਸਲਾਮ ਦੇ ਇਲਾਵਾ ਕਿਸੇ ਹੋਰ ਧਰਮ ਦਾ ਪਰਚਾਰ ਉਸ ਦੇ ਰਾਜ ਵਿਚ ਹੋਵੇ। ਇਸ ਦੇ ਨਾਲ ਹੀ ਰਾਮਰਾਇ ਦੀ ਚੁੱਕ ਵੀ ਅਸਰ ਕਰ ਗਈ ਤੇ ਉਸ ਨੇ ਗੁਰੂ ਸਾਹਿਬ ਦੀ ਗ੍ਰਿਫ਼ਤਾਰੀ ਦੇ ਹੁਕਮ ਦੇ ਦਿੱਤੇ। ਆਲਮ ਖ਼ਾਂ ਰੁਹੇਲਾ ਸ਼ਾਹੀ ਹੁਕਮ ਲੈ ਕੇ ਧਮਧਾਨ ਪੁੱਜਾ ਤੇ ਗੁਰੂ ਜੀ ਨੂੰ ਗ੍ਰਿਫ਼ਤਾਰ ਕਰ ਲਿਆ। ਇਹ ਸਮਾਂ 8 ਨਵੰਬਰ 1665 ਦਾ ਸੀ। ਇਸ ਗ੍ਰਿਫ਼ਤਾਰੀ ਵਿਚ ਗੁਰੂ ਸਾਹਿਬ ਦੇ ਨਾਲ ਹੋਰ ਕੌਣ ਗ੍ਰਿਫ਼ਤਾਰ ਹੋਇਆ, ਇਸ ਦਾ ਪੂਰਾ ਪਤਾ ਭਟ ਵਹੀ ਤੋਂ ਮਿਲ ਜਾਂਦਾ ਹੈ :

"ਗੁਰੂ ਤੇਗ਼ ਬਹਾਦਰ ਮਹਲ ਨਾਵੇਂ ਕੇ ਨਗਰ ਧਮਧਾਨ ਪਰਗਣਾਂ ਬਾਂਗਰ ਸੇ ਆਲਮ ਖ਼ਾਨ ਰੁਹੇਲਾ ਸ਼ਾਹੀ ਹੁਕਮ ਗੈਲ ਦਿਲੀ ਕੋ ਲੇ ਕਰ ਆਇਆ। ਸਾਲ ਸਤ੍ਰਹ ਸੈ ਬਾਈਸ ਕਾਤਕ ਸੁਦੀ ਗਿਆਰਸ ਕੋ ਸਾਥ ਸਤੀਦਾਸ, ਮਤੀਦਾਸ ਬੇਟੇ ਹੀਰਾਮਲ ਕੇ ਗੁਆਲ ਦਾਸ ਬੇਟਾ ਛੁਟੇ ਮੱਲ ਛਿਬਰ ਕਾ, ਗੁਰਦਾਸ ਬੇਟਾ ਕੀਰਤ ਬੜੀਏ ਕਾ, ਸੰਗਤ ਬੇਟਾ ਬਿੰਨੇ ਉਪ ਕਾ; ਜੇਠਾ, ਦਿਆਲ ਦਾਸ ਬੇਟੇ ਮਾਈਦਾਸ ਕੇ ਜਲਹਾਨੇ ਬਲਉਤ, ਹੋਰ ਸਿੱਖ ਫਕੀਰ ਆਏ।"

ਭਟ ਵਹੀ ਤਲਉਂਡਾ ਵਿਚ 700 ਫਕੀਰ ਨਾਲ ਪਕੜਿਆ ਲਿਖਿਆ ਹੈ। ਬਾਦਸ਼ਾਹ ਬੁਰੰਜੀ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਚੇਲੇ ਹੋਣ ਦਾ ਜ਼ਿਕਰ ਹੈ। ਸੋ ਇਸ ਤੋਂ ਮਾਲੂਮ ਹੁੰਦਾ ਹੈ ਕਿ ਗੁਰੂ ਸਾਹਿਬ ਦੇ ਨਾਲ ਕਾਫ਼ੀ ਹੋਰ ਸਿੱਖਾਂ ਨੂੰ ਬੰਦੀ ਬਣਾਇਆ ਗਿਆ ਸੀ।

ਸ਼ਾਹੀ ਹਕੂਮਤ ਦੇ ਅਧੀਨ ਗੁਰੂ ਸਾਹਿਬ ਨੂੰ ਦਿੱਲੀ ਲੈ ਆਂਦਾ ਗਿਆ। ਬਾਦਸ਼ਾਹ ਦੇ ਪੇਸ਼ ਕੀਤਾ ਗਿਆ। ਬਾਦਸ਼ਾਹ ਦਾ ਰਵੱਈਆ ਗੁਰੂ ਸਾਹਿਬ ਪ੍ਰਤੀ ਕਾਫ਼ੀ ਸਖ਼ਤ ਸੀ ਪਰ ਰਾਜਾ ਰਾਮ ਸਿੰਘ ਦੀ ਸਿਫ਼ਾਰਸ਼ ਤੇ ਬਾਦਸ਼ਾਹ ਨੇ ਸ਼ਾਹੀ ਕੈਦ ਵਿਚੋਂ ਰਿਹਾ ਕਰ ਦਿੱਤਾ ਤੇ ਰਾਜਾ ਰਾਮ ਸਿੰਘ ਦੀ ਨਿਗਰਾਨੀ ਹੇਠ ਗੁਰੂ ਜੀ ਨੂੰ ਰਖ ਦਿੱਤਾ। ਇਸ ਰਾਜੇ ਦਾ ਖ਼ਾਨਦਾਨ ਗੁਰੂ ਘਰ ਦਾ ਸ਼ਰਧਾਲੂ ਸੀ ਕਿਉਂਕਿ ਇਸ ਦੇ ਵੱਡੇ ਵਡੇਰੇ ਰਾਜੇ ਨੂੰ ਗੁਰੂ ਹਰਿਗੋਬਿੰਦ ਜੀ ਨੇ ਗਵਾਲੀਅਰ ਦੇ ਕਿਲ੍ਹੇ ਵਿਚੋਂ ਰਿਹਾ ਕਰਾਇਆ ਸੀ। ਰਾਜਾ ਰਾਮ ਸਿੰਘ ਨੇ ਗੁਰੂ ਜੀ ਨੂੰ ਆਪਣੇ ਸਫ਼ਰ ਵਲ ਰਵਾਨਾ ਹੋਣ ਦੀ ਖੁਲ੍ਹ ਦੇ ਦਿੱਤੀ। ਭੱਟ ਵਹੀ ਜੱਦੋਵਸੀਆਂ ਅਨੁਸਾਰ 1 ਪੋਹ 1722 ਬਿਕਰਮੀ (13 ਦਸੰਬਰ, 1665) ਨੂੰ ਆਪਣੇ ਮਿਸ਼ਨ ਵਲ ਰਵਾਨਾ ਹੋ ਗਏ। ਜਦੋਂ ਔਰੰਗਜ਼ੇਬ ਨੂੰ ਪਤਾ ਲੱਗਾ ਤਾਂ ਉਹ ਰਾਜਾ ਰਾਮ ਸਿੰਘ ਤੇ ਬਹੁਤ ਖਫ਼ਾ ਹੋਇਆ। ਇਸੇ ਸਮੇਂ ਸ਼ਿਵਾ ਜੀ ਤੇ ਉਸ ਦਾ ਪੁੱਤਰ ਕੰਵਰ ਰਾਮ ਸਿੰਘ ਦੀ ਨਿਗਰਾਨੀ ਹੇਠ ਕੈਦ ਵਿਚੋਂ ਬਾਹਰ ਭੱਜ ਗਏ ਸਨ। ਇਨ੍ਹਾਂ ਕਾਰਨਾਂ ਕਰਕੇ ਔਰੰਗਜੇਬ ਨੇ ਰਾਜਾ ਰਾਮ ਸਿੰਘ ਦੇ ਸਾਰੇ ਮਨਸਬ ਖੋਹ ਲਏ।

ਗੁਰੂ ਸਾਹਿਬ ਦਿੱਲੀ ਤੋਂ ਪੂਰਬ ਦੇਸ਼-ਰਟਨ ਲਈ ਤੁਰ ਪਏ। ਉਹਨਾਂ ਦਾ ਪਹਿਲਾ ਪੜਾਅ ਮਥਰਾ ਸੀ। ਇਥੇ ਉਨ੍ਹਾਂ ਦੀ ਯਾਦ ਵਿਚ ਇਤਿਹਾਸਕ ਗੁਰਦੁਆਰਾ ਕਾਇਮ ਹੈ। ਇਥੋਂ ਫਿਰ ਆਗਰੇ ਜਾ ਕੇ ਟਿਕਾਣਾ ਕੀਤਾ। ਫਿਰ ਕਾਨਪੁਰ, ਫਤਹਿਪੁਰ ਵਿਚੋਂ ਦੀ ਹੁੰਦੇ ਹੋਏ ਪਰਾਗ ਪੁੱਜਦੇ ਹਨ। ਜਿਥੇ ਗੁਰੂ ਜੀ ਠਹਿਰੇ ਉਥੇ ਗੁਰਦੁਆਰਾ ਪੱਕੀ ਸੰਗਤ ਕਾਇਮ ਹੈ। ਇਨ੍ਹਾਂ ਸਾਰੀਆਂ ਥਾਵਾਂ ਤੇ ਗੁਰੂ ਸਾਹਿਬ ਪਹਿਲਾਂ ਵੀ ਚੱਕਰ ਲਗਾ ਗਏ ਸਨ। ਇਸ ਤਰ੍ਹਾਂ ਉਨ੍ਹਾਂ ਦੇ ਸ਼ਰਧਾਲੂ ਸਿੱਖ ਗੁਰੂ ਜੀ ਨੂੰ ਹੁਮ ਹੁਮਾ ਕੇ ਮਿਲੇ। ਪਰਾਗ ਤੋਂ ਬਾਅਦ ਗੁਰੂ ਜੀ ਬਨਾਰਸ ਪੁੱਜਦੇ ਹਨ। ਉਥੇ ਕੁਝ ਚਿਰ ਟਿਕਾਣਾ ਕਰਦੇ, ਸਿੱਖ ਸੰਗਤਾਂ ਨੂੰ ਭਜਨ ਬਾਣੀ ਦਾ ਉਪਦੇਸ਼ ਦਿੰਦੇ, ਸਸਰਾਮ ਪੁੱਜਦੇ ਹਨ। ਇਥੇ ਚਾਚਾ ਫਗੂ ਨਾਮ ਦਾ ਸਿੱਖ ਗੁਰੂ ਦੀ ਬੜੀ ਆਓ ਭਗਤ ਕਰਦਾ ਹੈ। ਇਸ ਤੋਂ ਬਾਅਦ ਉਹ ਗਇਆ ਪੁੱਜਦੇ ਹਨ। ਜਿਥੇ ਟਿਕਾਓ ਕਰਦੇ ਹਨ ਉਥੇ ਹੁਣ ਇਤਿਹਾਸਕ ਗੁਰਦੁਆਰਾ ਕਾਇਮ ਹੈ। ਗਇਆ ਤੋਂ ਬਾਅਦ ਗੁਰੂ ਜੀ ਪਟਨਾ ਪੁੱਜਦੇ ਹਨ। ਪਟਨਾ ਪੁੱਜਣ ਦਾ ਸਮਾਂ ਮਈ, 1666 ਦਾ ਹੈ। ਤਖ਼ਤ ਹਰਿਮੰਦਰ ਸਾਹਿਬ ਪਟਨਾ ਦੇ ਇਕ ਪੁਰਾਣੇ ਸ਼ਿਲਾਲੇਖ ਤੇ ਲਿਖਿਆ ਸੰਮਤ ਇਹ ਦਰਸਾਉਂਦਾ ਹੈ ਕਿ

ਉਥੇ ਉਸ ਸਮੇਂ ਗੁਰੂ ਪਰਵਾਰ ਦੇ ਰਹਿਣ ਲਈ ਕੋਈ ਇਮਾਰਤ ਬਣਾਈ ਗਈ ਹੋਣੀ ਹੈ। ਸ਼ਿਲਾਲੇਖ ਦੀ ਇਬਾਰਤ ਇਹ ਹੈ ਕਿ ਸੰਮਤ 1722 ਜੇਠ ਸੁਦੀ 11 ਤਖ਼ਤ ਸ੍ਰੀ ਹਰਿਮੰਦਰ ਜੀ ਦੀ ਟਹਲ ਪਹਿਲੀ 1 ਟਹਲ ਦੂਸਰੀ ਸਰਕਾਰ ਰਣਜੀਤ ਸਿੰਘ ਬਹਾਦਰ ਰਾਹੀਂ ਭਾਈ ਗੁਰਮੁਖ ਸਿੰਘ ਗਿਆਨੀ ਦੀ ਦਸਤੀ ਭਾਈ ਸ਼ਾਮ ਸਿੰਘ ਦੀ ਮੁਨਾਤ ਰੂਪ ਵਿਚ ਸੰਮਤ 1898 ਮਿਤੀ ਚੇਤ ਸੁਦੀ।

ਕੁਝ ਦੇਰ ਪਟਨਾ ਰਹਿ ਕੇ ਗੁਰੂ ਜੀ ਨੇ ਢਾਕੇ ਜਾਣ ਦਾ ਪ੍ਰੋਗਰਾਮ ਬਣਾ ਲਿਆ। ਢਾਕੇ ਦੀ ਸੰਗਤ ਦੇ ਬੁਲਾਵੇ-ਪੱਤਰ ਯਾਦ ਸਨ ਤੇ ਉਨ੍ਹਾਂ ਦੀ ਪ੍ਰੇਮ ਖਿੱਚ ਕਾਰਨ ਪਰਵਾਰ ਪਟਨਾ-ਸੰਗਤ ਦੀ ਸੰਭਾਲ ਵਿਚ ਛੱਡ ਕੇ ਤੁਰ ਪਏ। ਪਟਨੇ ਤੋਂ ਚਲ ਕੇ ਉਨ੍ਹਾਂ ਪਹਿਲਾ ਪੜਾਅ ਮੁੰਘੇਰ ਸ਼ਹਿਰ ਕੀਤਾ। ਇਥੇ ਕੁਝ ਦੇਰ ਟਿਕਾਣਾ ਕੀਤਾ। ਇਥੋਂ ਉਨ੍ਹਾਂ ਪਟਨੇ ਤੇ ਬਨਾਰਸ ਦੀ ਸੰਗਤ ਦੇ ਨਾਮ ਹੁਕਮਨਾਮੇ ਭੇਜੇ ਹਨ। ਮੁੰਘੇਰ ਤੋਂ ਬਾਅਦ ਉਹ ਭਾਗਲਪੁਰ, ਰਾਜਮਹਲ, ਕਹਲਗਾਉਂ, ਕਾਂਤਨਗਰ ਥਾਂਵਾਂ ਤੇ ਪੜਾਓ ਕਰਦੇ ਮਾਲਦੀਪ ਪੁੱਜਦੇ ਹਨ। ਇਸ ਥਾਂ ਕਾਫ਼ੀ ਮੁਸਲਮਾਨ ਫ਼ਕੀਰ ਵੱਸਦੇ ਸਨ। ਉਨ੍ਹਾਂ ਨਾਲ ਵਿਚਾਰ ਵਟਾਂਦਰਾ ਕੀਤਾ। ਇਸ ਤਰ੍ਹਾਂ ਗੁਰੂ ਜੀ ਲੋਕਾਂ ਨੂੰ ਆਪਣੇ ਧਰਮ ਦਾ ਉਪਦੇਸ਼ ਦਿੰਦੇ, ਪਰਚਾਰ ਕਰਦੇ ਪੜਾਓ ਪੜਾਈ ਢਾਕੇ ਪੁੱਜੇ। ਢਾਕਾ ਸਿੱਖ-ਪਰਚਾਰ ਦਾ ਕੇਂਦਰ ਗੁਰੂ ਨਾਨਕ ਦੇਵ ਜੀ ਦੇ ਵੇਲੇ ਤੋਂ ਬਣਿਆ ਆ ਰਿਹਾ ਹੈ। ਗੁਰੂ ਸਾਹਿਬ ਸ਼ਰਧਾਲੂ ਬੁਲਾਕੀ ਦਾਸ ਮਸੰਦ ਦੇ ਘਰ ਪੁੱਜੇ। ਬੁਲਾਕੀਦਾਸ ਦੀ ਮਾਤਾ ਨੇ ਗੁਰੂ ਸਾਹਿਬ ਲਈ ਪਲੰਘ ਤੇ ਬਸਤਰ ਹਥੀਂ ਇਸ ਇਰਾਦੇ ਨਾਲ ਤਿਆਰ ਕੀਤੇ ਹੋਏ ਸਨ ਕਿ ਜਦੋਂ ਗੁਰੂ ਸਾਹਿਬ ਇਧਰ ਆਉਣਗੇ ਤਾਂ ਉਹ ਇਸ ਪਲੰਘ ਤੇ ਬਠਾਏਗੀ ਤੇ ਬਸਤਰ ਪੇਸ਼ ਕਰੇਗੀ। ਢਾਕੇ ਸ਼ਹਿਰ ਦੀਆਂ ਸੰਗਤਾਂ ਗੁਰੂ ਜੀ ਦੇ ਆਗਮਨ ਦੀ ਖ਼ਬਰ ਸੁਣਕੇ ਖ਼ੁਸ਼ੀ ਵਿਚ ਦਰਸ਼ਨਾਂ ਲਈ ਪੁੱਜੀਆਂ। ਇਥੇ ਗੁਰਦੁਆਰਾ ਕਾਇਮ ਹੈ ਜਿਸ ਦਾ ਨਾਮ 'ਸੰਗਤ ਟੋਲਾ' ਗੁਰਦੁਆਰਾ ਹੈ। ਇਥੋਂ ਦੀ ਸੰਗਤ ਹਜ਼ੂਰੀ ਸੰਗਤ ਦੇ ਨਾਮ ਨਾਲ ਪੁਕਾਰੀ ਜਾਂਦੀ ਹੈ। ਕੁਝ ਦੇਰ ਢਾਕੇ ਵਿਚ ਰਹਿ ਕੇ ਗੁਰੂ ਜੀ ਮੁੜ ਪਟਨਾ ਵਲ ਪਰਤੇ। ਕਲਕੱਤੇ ਮੁਕਾਮ ਕੀਤਾ। ਤਦੋਂ ਇਹ ਇਕ ਕਾਲੀਕਟ ਨਾਮ ਦਾ ਨਿੱਕਾ ਜਿਹਾ ਪਿੰਡ ਸੀ। ਉਥੇ ਹਜ਼ੂਰੀ ਸਿੱਖ ਬਹਿਲ ਖ਼ਤਰੀ ਸੀ। ਉਸ ਨੇ ਗੁਰੂ ਜੀ ਦੀ ਬੜੀ ਸੇਵਾ ਕੀਤੀ। ਉਸ ਨੂੰ ਗੁਰੂ ਜੀ ਨੇ ਇਕ ਪੁਸਤਕ ਤੇ ਕਟਾਰ ਦਿੱਤੀ, ਜੋ ਵਿਲੀਅਮ ਫੋਰਟ ਨਾਮ ਦੇ ਕਿਲ੍ਹੇ ਵਿਚ ਮੌਜੂਦ ਹੈ। ਇਥੋਂ ਚਲਕੇ ਗੁਰੂ ਜੀ ਬਾਲੇਸ਼੍ਵਰ, ਮੇਦਨੀਪੁਰ, ਆਦਿ ਸ਼ਹਿਰਾਂ ਵਿਚੋਂ ਦੀ ਯਾਤਰਾ ਕਰਦੇ ਜਗਨਨਾਥਪੁਰੀ ਪੁੱਜੇ ਤੇ ਫਿਰ ਭੁਵਨੇਸ਼੍ਵਰ ਤੇ ਕਟਕ ਆਦਿ ਵਿਚੋਂ ਦੀ ਗੁਜਰਦੇ ਲੰਮੀਆਂ ਮੰਜ਼ਲਾਂ ਤਹਿ ਕਰਦੇ ਮਈ 1667 ਵਿਚ ਪਟਨੇ ਪਰਵਾਰ ਪਾਸ ਪੁੱਜੇ।

ਇਸ ਸਮੇਂ 1667 ਈਸਵੀ ਵਿਚ ਔਰੰਗਜ਼ੇਬ ਨੂੰ ਆਸਾਮੀਆਂ ਦੀ ਬਗ਼ਾਵਤ ਦੀਆਂ ਰਿਪੋਟਾਂ ਮਿਲੀਆਂ ਤੇ ਉਸ ਨੇ ਸੈਨਾਪਤੀ ਰਾਜਾ ਰਾਮ ਸਿੰਘ ਨੂੰ ਇਸ ਵਿਦ੍ਰੋਹ ਨੂੰ ਦਬਾਉਣ ਲਈ ਭੇਜਿਆ। ਇਸ ਸਮੇਂ ਉਸ ਨੂੰ ਮਜਬੂਰਨ ਕੰਵਰ ਰਾਮ ਸਿੰਘ ਨੂੰ ਮੁੜ ਰਾਜਾ ਦਾ ਖਿਤਾਬ ਦੇਣਾ ਪਿਆ ਕਿਉਂਕਿ ਉਸ ਵੇਲੇ ਉਹ ਮਰਾਠਿਆਂ ਵਿਰੁੱਧ ਸਖਤ ਲੜਾਈ ਵਿਚ ਉਲਝਿਆ ਹੋਇਆ ਸੀ। ਵਾਸਤਵ ਵਿਚ ਉਹ ਰਾਜਾ ਰਾਮ ਸਿੰਘ ਨੂੰ ਦਿਲੋਂ ਨਹੀਂ ਸੀ

ਚਾਹੁੰਦਾ। ਸੋ ਉਸ ਨੇ ਚਾਲ ਖੇਡੀ ਤੇ ਰਾਜਾ ਰਾਮ ਸਿੰਘ ਨੂੰ ਆਸਾਮ ਮੁਹਿੰਮ ਤੇ ਜਾਣ ਦਾ ਹੁਕਮ ਦਿੱਤਾ। ਉਸ ਦਾ ਆਸ਼ਾ ਇਹ ਸੀ ਕਿ ਜੇ ਜਿੱਤ ਆਇਆ ਤਾਂ ਮੁਗਲ ਹਕੂਮਤ ਦੀ ਸ਼ਾਨ ਵਧੇਗੀ ਤੇ ਜੇ ਮਰ ਗਿਆ ਤਾਂ ਇਕ ਵੈਰੀ ਦਾ ਖਾਤਮਾ ਹੋਵੇਗਾ।

ਜਦੋਂ ਉਸ ਨੂੰ ਪਤਾ ਲੱਗਾ ਕਿ ਗੁਰੂ ਤੇਗ ਬਹਾਦਰ ਅੱਜ ਕੱਲ੍ਹ ਪਟਨੇ ਪੁੱਜੇ ਹਨ ਤਾਂ ਉਹ ਗੁਰੂ ਦਰ ਤੇ ਪੁੱਜਾ ਤੇ ਸਹਾਇਤਾ ਲਈ ਬਿਨੈ ਕੀਤੀ। ਉਹ ਗੁਰੂ ਜੀ ਨੂੰ ਆਸਾਮ ਨਾਲ ਲੈ ਜਾਣਾ ਚਾਹੁੰਦਾ ਸੀ, ਕਿਉਂਕਿ ਤਦੋਂ ਆਮ ਖਿਆਲ ਸੀ ਤੇ ਸੁਣਨ ਵਿਚ ਆਉਂਦਾ ਸੀ ਕਿ ਕਾਮਰੂਪ ਦੇ ਲੋਕ ਜਾਦੂ ਦੇ ਪ੍ਰਭਾਵ ਨਾਲ ਫ਼ੌਜ ਨੂੰ ਨਕਾਰਾ ਕਰ ਦਿੰਦੇ ਸਨ ਤੇ ਉਥੇ ਗਿਆ ਕੋਈ ਵਿਰਲਾ ਹੀ ਜਿਉਂਦਾ ਵਾਪਿਸ ਪਰਤਦਾ ਸੀ। ਗੁਰੂ ਸਾਹਿਬ ਰਾਜਾ ਰਾਮ ਸਿੰਘ ਦੇ ਨਾਲ ਆਸਾਮ ਮੁਹਿੰਮ ਤੇ ਗਏ ਸਨ।[1] ਇਸ ਦੀ ਪ੍ਰਗਟੀ ਉਨ੍ਹਾਂ ਦੇ ਹੁਕਮਨਾਮੇ ਤੋਂ ਹੋ ਜਾਂਦੀ ਹੈ —ਨੌਵੇਂ ਗੁਰੂ ਤੇਗ ਬਹਾਦਰ ਜੀ ਵਲੋਂ ਸੰਗਤਿ ਪਟਣਾ ਦੇ ਨਾਮ...

> ਅਜੀਂ ਪਰੈ ਰਾਜਾ ਜੀ ਕੇ ਸਾਥ ਗਏ ਹਾਂ, ਕਬੀਲਾ ਹਮੋ ਪਟਣੈ ਮੈਂ ਛੋਡਾ ਹੈ
> ਕੋਈ ਅਵਲ ਹਵੇਲੀ ਹੋਵੈ ਬਡੀ ਹੋਵੈ ਇਸ ਮੋ ਕਬੀਲੇ ਹਮਾਰੇ ਰਖਣੇ ਸੰਗਤਿ
> ਕੇ ਗੁਰੂ ਰੁਜਗਾਰ ਮੋ ਬਰਕਤਿ ਕਰੈਗਾ ਸੇਵਾ ਕੀ ਵੇਲਾ ਹੈ।"

ਇਸ ਤੋਂ ਪ੍ਰਤੱਖ ਹੈ ਕਿ ਗੁਰੂ ਸਾਹਿਬ ਢਾਕੇ, ਬੰਗਾਲ ਦਾ ਦੌਰਾ ਕਰਕੇ 1667 ਵਿਚ ਅਜੇ ਪਟਨੇ ਪੁੱਜੇ ਹੀ ਸਨ ਅਤੇ ਉਨ੍ਹਾਂ ਨੂੰ ਰਾਜਾ ਰਾਮ ਸਿੰਘ ਦੀ ਬਿਨੈ ਤੇ ਮੁੜ, ਉਸ ਨਾਲ ਜਾਣਾ ਪਿਆ। ਫਿਰ ਉਨਾਂ ਪਟਨੇ ਦੀ ਸੰਗਤ ਦੇ ਨਾਮ ਪਰਵਾਰ ਦੀ ਸੰਭਾਲ ਲਈ ਚਿੱਠੀ ਲਿਖੀ। ਇਕ ਹੋਰ ਹੁਕਮ ਨਾਮੇ ਤੋਂ ਉਨ੍ਹਾਂ ਦਾ ਰਾਜੇ ਨਾਲ ਆਸਾਮ ਜਾਣ ਬਾਰੇ ਪਤਾ ਲੱਗਦਾ ਹੈ ਜਿਹੜਾ ਕਿ ਉਨ੍ਹਾਂ ਜਾਂਦਿਆਂ ਰਾਹ ਮੁਕਾਮ ਤੋਂ ਭਾਈ ਦਿਆਲ ਦਾਸ ਤੇ ਭਾਈ ਰਾਮਰਾਇ ਆਦਿ ਦੇ ਨਾਂ ਭੇਜਿਆ :

ੴ ਗੁਰੂ ਸਤਿ

"ਭਾਈ ਦਿਆਲ ਦਾਸੁ ਭਾਈ ਰਾਮਰਾਇ ਦਰਬਾਰੀ ਭਾਈ ਡੇਡਮਲ ਸਰਬਤਿ ਸੰਗਤਿ ਗੁਰੂ ਰਖੇਗਾ। ਕੂਚ ਕੀਏ ਹਮ ਕੇ ਚਾਰ ਦਿਨ ਹੋਏ ਹਹਿ ਰਾਜਾ ਜੀ ਕੇ ਕੂਚ ਕੀਏ ਸਾਤ ਰੋਜ ਹੂਏ ਤੇ ਤੁਮਾਰੇ ਵਾਸਤੇ ਹਮੋ ਨੇ ਮੁਕਾਮ ਕੀਏ ਹੈ। ਰਾਤ ਰਾਤ ਕਰਿ ਕੈ ਬਹੁਤ ਸਿਤਾਬੀ ਸਾਥ ਹਮਾਰੇ ਪਾਸ ਆਇ ਪਹੁੰਚਣਾ। ਦਉੜਨ ਵਾਲਾ ਕੋਸਾ ਕਰਿ ਕੇ ਆਠ ਪਹਰ ਮੋ ਆਇ ਪਹੁੰਚਣਾ ਢੀਲ ਪਾਉ ਘੜੀ ਕੀ ਨਾਹੀ ਕਰਣੀ।"

---

1. In December, 1667 A.D. the emperor on hearing the loss of Gauhati, had appointed Raja Ram Singh, son of Mirza Raja Jai Singh to recover the imperial prestige in Assam....on the way through Patna Raja Ram Singh took with him the Sikh Guru Tegh Bahadur.

(Sir Jadu Nath Sarcar, History of Aurangzeb, P. 122, Ist impression, 1972)

ਗੁਰੂ ਸਾਹਿਬ ਤੇ ਰਾਜਾ ਰਾਮ ਸਿੰਘ ਆਸਾਮ ਦੇਸ਼ ਵਲ ਤੁਰ ਪਏ ਅਤੇ ਮਦਰਾ ਪੁਰ ਜਾ ਬਿਰਾਜੇ। ਫਿਰ ਬ੍ਰਹਮਪੁਤਰ ਦਰਿਆ ਪਾਰ ਕਰਕੇ ਧੁਬੜੀ ਸ਼ਹਿਰ ਜਾ ਪੁੱਜੇ। ਗੁਰੂ ਜੀ ਨੇ ਉਥੇ ਹੀ ਟਿਕਾਣਾ ਕੀਤਾ ਤੇ ਰਾਜਾ ਰਾਮ ਸਿੰਘ ਰੰਗਾਮਤੀ ਇਲਾਕੇ ਵਿਚ ਜਾ ਉਤਰਿਆ। ਜਦੋਂ ਕਾਮਰੂਪ ਦੇ ਰਾਜੇ ਚੱਕਰ ਧਵਜ ਸਿੰਘ ਨੂੰ ਪਤਾ ਲੱਗਾ ਕਿ ਮੁਗ਼ਲ-ਸੈਨਾ ਹਮਲੇ ਲਈ ਪੁੱਜ ਗਈ ਹੈ ਤਾਂ ਉਸ ਨੇ ਆਪਣੀ ਜਾਦੂ ਸ਼ਕਤੀ ਦੇ ਆਸਰੇ ਮੁਗਲ ਸੈਨਾ ਤੇ ਸੈਨਾਪਤੀ ਨੂੰ ਤਬਾਹ ਕਰਨ ਦੀ ਧਮਕੀ ਦਿੱਤੀ ਜਿਸ ਤੇ ਰਾਜਾ ਰਾਮ ਸਿੰਘ ਨੇ ਉਸ ਨੂੰ ਕੇਵਲ ਇਕ ਲੜਾਈ ਲਈ ਵੰਗਾਰਿਆ। ਰਾਜਾ ਚੱਕਰਧਵਜ ਦੇ ਮੁਗ਼ਲ ਸੈਨਾ ਨੂੰ ਭਜਾਉਣ ਦੇ ਸਾਰੇ ਸਾਧਨ ਨਾਕਾਮ ਰਹੇ। ਉਸ ਨੇ ਆਪਣੇ ਦੇਸ਼ ਦੀਆਂ ਸਾਰੀਆਂ ਜਾਦੂਗਰਨੀਆਂ ਭੇਜੀਆਂ, ਜੋ ਜਾਦੂ ਦੇ ਖ਼ੱਲ ਵਿਚ ਮਾਹਰ ਸਨ। ਪਰ ਉਨ੍ਹਾਂ ਦੇ ਜਾਦੂ ਦਾ ਮੁਗ਼ਲ ਫ਼ੌਜ ਤੇ ਕੋਈ ਅਸਰ ਨਾ ਹੋਇਆ। ਉਸ ਨੂੰ ਪੱਕਾ ਵਿਸ਼ਵਾਸ ਹੋ ਗਿਆ ਕਿ ਮੁਗ਼ਲ ਸੈਨਾ ਵਿਚ ਕੋਈ ਦੈਵੀ ਸ਼ਕਤੀ ਵਾਲੀ ਸ਼ਖ਼ਸੀਅਤ ਹੈ। ਪਰ ਉਸ ਨੇ ਫਿਰ ਯਤਨ ਕਰਨਾ ਚਾਹਿਆ ਤੇ ਗੁਹਾਟੀ ਵਿਚ ਕਾਮਖਯ ਦੇਵੀ ਦੇ ਮੰਦਰ ਵਿਚ ਪੂਜਾ ਕੀਤੀ[1] ਤੇ ਪੁਜਾਰੀ ਤੋਂ ਵਰ ਲੈ ਕੇ ਦੁਬਾਰਾ ਯਤਨ ਕੀਤਾ। ਇਕ ਨੇਤਾ ਨਾਂ ਦੀ ਧੋਬਨ ਜਿਸ ਨੂੰ ਜਾਦੂ ਸ਼ਕਤੀ ਵਿਚ ਪ੍ਰਬੀਨ ਮੰਨਿਆ ਜਾਂਦਾ ਸੀ, ਵਾਰ ਕਰਨ ਲਈ ਭੇਜਿਆ। ਉਸ ਨੇ ਰੋਹ ਵਿਚ ਆ ਕੇ ਇਕ ਵੱਡਾ ਪੱਥਰ ਸ਼ਾਹੀ ਸੈਨਾ ਵਲ ਸੁੱਟਿਆ, ਜੋ ਗੁਰੂ ਜੀ ਦੇ ਨੇੜੇ ਆ ਕੇ ਰੁਕ ਗਿਆ ਤੇ ਅੱਧਾ ਜ਼ਮੀਨ ਵਿਚ ਧਸ ਗਿਆ। ਫਿਰ ਉਸ ਨੇ ਇਕ ਪਿੱਪਲ ਦਾ ਦਰਖ਼ਤ ਪੁੱਟ ਕੇ ਗੁਰੂ ਜੀ ਵਲ ਸੁੱਟਿਆ, ਜੋ ਗੁਰੂ ਜੀ ਦੇ ਕੈਂਪ ਦੇ ਨੇੜੇ ਆ ਕੇ ਰੁਕ ਗਿਆ। ਇਸ ਤਰ੍ਹਾਂ ਆਸਾਮੀ ਰਾਜੇ ਨੂੰ ਆਪਣੇ ਸਾਰੇ ਯਤਨ ਨਿਸਫਲ ਹੁੰਦੇ ਦਿਸੇ ਤੇ ਆਖ਼ਰ ਉਸ ਨੂੰ ਗੁਰੂ ਜੀ ਅੱਗੇ ਝੁਕਣਾ ਪਿਆ। ਸ਼ਾਂਤੀ ਪੁੰਜ ਗੁਰੂ ਜੀ ਦੀ ਹੋਂਦ ਦੋਹਾਂ ਰਾਜਿਆਂ ਵਿਚ ਬਿਨਾਂ ਖ਼ੂਨ ਡੋਲਣ ਦੇ ਰਾਜ਼ੀਨਾਮਾ ਕਰਵਾਉਣ ਵਿਚ ਸਕਾਰਥ ਸਾਬਤ ਹੋਈ। ਉਨ੍ਹਾਂ ਦੇ ਸਫ਼ਲ ਪ੍ਰਯਤਨਾਂ ਕਾਰਨ ਦੋਹਾਂ ਵਿਚ ਸੰਧੀ ਹੋ ਗਈ। ਗੁਰੂ ਜੀ ਨੇ ਵਿਚ ਬੈਠ ਕੇ ਦੋਹਾਂ ਤੋਂ ਨਿਯਮ ਪੱਤਰ ਲਿਖਵਾਏ ਤੇ ਤੋਹਫ਼ਿਆਂ ਦਾ ਲੈਣ-ਦੇਣ ਕਰ ਕੇ ਪਰਸਪਰ ਮਿੱਤਰਤਾ ਪੱਕੀ ਕਰਵਾਈ। ਕਟਾਰ ਧਰਤੀ ਤੇ ਮਾਰ ਕੇ ਦੋਹਾਂ ਰਾਜਾਂ ਦੀ ਹੱਦ ਬੰਦੀ ਕਾਇਮ ਕੀਤੀ। ਧੁਬੜੀ ਨਾਂ ਦੇ ਅਸਥਾਨ ਤੇ ਜਿਥੇ ਗੁਰੂ ਜੀ ਦਾ ਡੇਰਾ ਸੀ, ਇਸ ਜਗ੍ਹਾ ਸ੍ਰੀ ਗੁਰੂ ਨਾਨਕ ਦੇਵ ਜੀ ਪੁੱਜੇ ਸਨ, ਇਥੇ ਸ੍ਰੀ ਗੁਰੂ ਜੀ ਦੇ ਕਹਿਣ ਤੇ ਦੋਹਾਂ ਰਾਜਿਆਂ ਦੀਆਂ ਫ਼ੌਜਾਂ ਨੇ ਦੋ ਦੋ ਢਾਲਾਂ ਮਿੱਟੀ ਦੀਆਂ ਪਾਈਆਂ ਤੇ ਇਕ ਉੱਚਾ ਥੜਾ ਬਣਾ ਦਿੱਤਾ, ਜਿਸ ਤੇ ਹੁਣ ਗੁਰਦੁਆਰਾ ਦਮਦਮਾ ਸਾਹਿਬ ਉਸ ਯਾਦ ਵਿਚ ਮੌਜੂਦ ਹੈ।

---

1. The Assam Commanders met at Gauhati and offered their prayers at the temple of Kamakhya by giving a sacrifice. O mother eat up the foreigners and protect all our people.

(Lachit Barphukan and His Times by S.K. Bhuyan, P. 37)

ਗੁਰੂ ਤੇਗ ਬਹਾਦਰ ਕੁਝ ਸਮਾਂ ਧੁਬੜੀ ਦਮਦਮੇ ਗੁਰਦੁਆਰੇ ਠਹਿਰੇ। ਗੁਰੂ ਜੀ ਦੀ ਮਹਿਮਾ ਸੁਣ ਕੇ ਅਨੇਕ ਲੋਕ ਦਰਸ਼ਨ ਵਾਸਤੇ ਆਉਣ ਲੱਗੇ। ਰਾਜਾ ਰਾਮ ਰਾਏ ਤ੍ਰਿਪੁਰਾ ਤੇ ਜੇਨਤੀਆਂ ਦਾ ਰਾਜਾ ਸੀ, ਉਹ ਵੀ ਗੁਰੂ ਜੀ ਦੇ ਕੋਲ ਦਰਸ਼ਨ ਲਈ ਆਇਆ ਤੇ ਪੁੱਤਰ ਦਾ ਵਰ ਪ੍ਰਾਪਤ ਕਰ ਕੇ ਨਿਹਾਲ ਹੋਇਆ।

ਇਸ ਸਮੇਂ ਔਰੰਗਜ਼ੇਬ ਦੀ ਕੱਟੜ ਧਰਮ ਨੀਤੀ ਕਾਰਨ ਦੇਸ਼ ਵਿਚ ਹਾਲਾਤ ਸੁਖਾਵੇਂ ਨਹੀਂ ਸਨ ਇਸ ਕਰਕੇ ਉਨ੍ਹਾਂ ਆਸਾਮ ਤੋਂ ਵਾਪਸ ਪਟਨੇ ਪਰਤਣ ਦਾ ਇਰਾਦਾ ਕਰ ਲਿਆ। ਉਹ ਕਾਫ਼ੀ ਜਲਦੀ ਛੋਟਾ ਰਸਤਾ ਅਪਨਾ ਕੇ ਪਟਨੇ ਪੁੱਜੇ।

## ਪੰਜਾਬ ਵਾਪਸੀ

ਪਟਨਾ ਪੁੱਜਣ ਤੋਂ ਬਾਅਦ ਜਲਦੀ ਹੀ ਪੰਜਾਬ ਵਲ ਤੁਰ ਪਏ। ਮਾਤਾ ਜੀ ਨੇ ਰੋਕਣਾ ਚਾਹਿਆ, ਪਰ ਗੁਰੂ ਜੀ ਦਾ ਮਨੋਰਥ ਤੇ ਇਰਾਦਾ ਪਰ-ਸੁਖ ਦੇ ਹਿਤ ਲਈ ਸੀ। ਸੋ ਪਰਵਾਰ ਨੂੰ ਛੇਤੀ ਮੰਗਵਾਉਣ ਦੀ ਢਾਰਸ ਦੇ ਕੇ ਗੁਰੂ ਜੀ ਪੰਜਾਬ ਵੱਲ ਮੁੜ ਪਏ। ਉਨ੍ਹਾਂ ਨਾਲ ਭਾਈ ਮਤੀ ਦਾਸ ਤੇ ਚਾਰ ਹੋਰ ਸਿੱਖ ਸਨ। ਉਹ ਸਸਰਾਮ, ਜੂਨਾਪੁਰ, ਕਾਂਸ਼ੀ, ਅਯੁਧਿਆ, ਲਖਨਊ, ਫਰੁਖਾਬਾਦ, ਮੁਰਾਦਾਬਾਦ, ਗੜ੍ਹਗੰਗਾ, ਹਰਿਦੁਆਰ ਆਦਿ ਥਾਵਾਂ ਵਿਚੋਂ ਦੀ ਠਹਿਰਦੇ ਪੜਾ ਕਰਕੇ ਰੋਪੜ ਪੁਜੇ, ਫਿਰ ਕੀਰਤਪੁਰ ਪੁੱਜੇ। ਉਸ ਤੋਂ ਬਾਅਦ ਜੂਨ 1670 ਵਿਚ ਅਨੰਦਪੁਰ ਸਾਹਿਬ ਪੁੱਜੇ। ਸੰਗਤਾਂ ਨੇ ਉਮੰਗ ਤੇ ਚਾਓ ਨਾਲ ਸੁਆਗਤ ਕੀਤਾ ਤੇ ਦਰਸ਼ਨ ਭੇਟਾ ਪੇਸ਼ ਕੀਤੀਆਂ। ਇਸ ਤੋਂ ਬਾਅਦ ਜਲਦੀ ਹੀ ਗੁਰੂ ਸਾਹਿਬ ਨੇ ਆਪਣਾ ਪਰਵਾਰ ਪਟਨੇ ਤੋਂ ਮੰਗਵਾ ਲਿਆ। ਹੁਕਮਨਾਮਾ ਪੁੱਜਦੇ ਹੀ ਪਰਵਾਰ ਪਟਨੇ ਤੋਂ ਚਲ ਕੇ ਜਾਮਪੁਰ, ਕਾਂਸ਼ੀ, ਮਿਰਜ਼ਾਪੁਰ ਅਜੁਧਿਆ, ਲਖਨਊ, ਮਥੁਰਾ, ਗੋਕੁਲ ਤੇ ਹਰਿਦੁਆਰ ਰਾਹੀਂ ਹੁੰਦਾ ਹੋਇਆ ਲਖਨੌਰ ਪੁੱਜਾ। ਲਖਨੌਰ ਪਹੋਏ ਤੋਂ 10-12 ਮੀਲ ਹੈ। ਇਥੇ ਆਉਣ ਦਾ ਜ਼ਿਕਰ ਭੱਟ ਵਹੀਆਂ ਵਿਚੋਂ ਮਿਲ ਜਾਂਦਾ ਹੈ। ਭੱਟ ਵਹੀ ਤਲਉਡਾਂ ਵਿਚ ਲਿਖਿਆ ਹੈ ਕਿ ਸ੍ਰੀ ਗੋਬਿੰਦ ਦਾਸ ਮਾਤਾ ਸਮੇਤ 1727 ਬਿਕਰਮੀ (1670 ਈਸਵੀ) ਅਸੂ ਸੁਦੀ ਨਾਵੀਂ ਨੂੰ ਲਖਨੌਰ ਆਏ। ਇਹ ਮਾਤਾ ਗੁਜਰੀ ਜੀ ਦਾ ਪੁਰਾਣਾ ਪੇਕਾ ਘਰ ਸੀ। ਕੁਝ ਦੇਰ ਇਥੇ ਠਹਿਰ ਕੇ ਫਿਰ ਅਨੰਦਪੁਰ ਸਾਹਿਬ ਪੁੱਜ ਗਏ।

## ਮਾਲਵਾ ਤੇ ਬਾਂਗਰ ਦੇਸ਼ ਦਾ ਦੌਰਾ

ਹੁਣ ਤਕ ਚੱਕ ਨਾਨਕੀ ਦੀ ਉਸਾਰੀ ਮੁਕੰਮਲ ਹੋ ਚੁੱਕੀ ਸੀ। ਗੁਰੂ ਤੇਗ ਬਹਾਦਰ ਦੇ ਇੱਥੇ ਨਿਵਾਸ ਕਰਨ ਤੇ ਸ਼ਰਧਾਲੂ ਸੰਗਤਾਂ ਹੁਮ ਹੁਮਾ ਕੇ ਆਉਣ ਲਗੀਆਂ। ਗੁਰੂ ਜੀ ਦਾ ਦਰਬਾਰ ਲਗਣ ਲਗਾ ਤੇ ਸੰਗਤਾਂ ਉਪਦੇਸ਼ ਲੈ ਕੇ ਨਿਹਾਲ ਹੁੰਦੀਆਂ ਤੇ ਇਉਂ ਚੱਕ ਨਾਨਕੀ ਵਿਚ ਸੰਗਤਾਂ ਆਉਣ ਜਾਣ ਲਗੀਆਂ। ਇਸ ਤਰ੍ਹਾਂ ਦੋ ਢਾਈ ਸਾਲ ਗੁਰੂ ਜੀ ਟਿਕ ਕੇ ਅਨੰਦ ਪੁਰ ਸਾਹਿਬ ਰਹੇ। 1673 ਈਸਵੀ ਵਿਚ ਉਨ੍ਹਾਂ ਮੁੜ ਮਾਲਵਾ ਦੇ ਬਾਂਗਰ ਦੇਸ਼ ਦਾ ਦੌਰਾ ਕਰਨ ਦਾ ਇਰਾਦਾ ਬਣਾਇਆ।

ਅਨੰਦਪੁਰ ਤੋਂ ਚਲ ਕੇ ਗੁਰੂ ਜੀ ਸਿੱਧੇ ਸੈਫਾਬਾਦ ਵਿਚ ਨਵਾਬ ਸੈਫਖਾਨ ਕੋਲ ਪੁੱਜੇ। ਇਹ ਗੁਰੂ ਜੀ ਦਾ ਸ਼ਰਧਾਲੂ ਸੀ।

ਸੈਫਾਬਾਦ ਨਗਰ ਵਿਚ ਹੁਣ ਬਹਾਦਰਗੜ੍ਹ ਕਿਲ੍ਹਾ ਹੈ। ਇੱਥੇ ਦੋ ਗੁਰਦੁਆਰੇ ਹਨ।

ਇਕ ਬਾਗ ਵਿਚ ਅਤੇ ਇਕ ਕਿਲ੍ਹੇ ਵਿਚ। ਇਥੇ ਗੁਰੂ ਜੀ ਚੌਮਾਸਾ ਕੱਟ ਕੇ ਤਿੰਨ ਕੁ ਮਹੀਨੇ ਰਹਿ ਕੇ ਅੱਗੇ ਨੂੰ ਰਵਾਨਾ ਹੋਏ। ਜਿਥੇ ਗੁਰਦੁਆਰਾ ਮੋਤੀ ਬਾਗ਼ ਹੈ ਉੱਥੇ ਜਾ ਬਿਰਾਜੇ। ਫਿਰ ਲਹਿਲ ਪੁੱਜੇ ਜੋ ਵਰਤਮਾਨ ਪਟਿਆਲਾ ਵਿਚ ਹੈ ਤੇ ਜਿਥੇ ਹੁਣ ਗੁਰਦੁਆਰਾ ਦੂਖ ਨਿਵਾਰਨ ਹੈ। ਇੱਥੇ ਗੁਰੂ ਜੀ ਕੁਝ ਦੇਰ ਠਹਿਰੇ। ਪਿੰਡ ਦੀਆਂ ਸੰਗਤਾਂ ਨੇ ਗੁਰੂ ਜੀ ਅੱਗੇ ਬੇਨਤੀ ਕੀਤੀ ਕਿ ਸਾਡੇ ਪਿੰਡ ਵਿਚੋਂ ਬੀਮਾਰੀ ਨਹੀਂ ਜਾਂਦੀ। ਸਾਡਾ ਇਹ ਕਸ਼ਟ ਦੂਰ ਕਰੋ। ਇਥੇ ਗੁਰੂ ਜੀ ਇਕ ਪਿਪਲ ਥਲੇ ਜਾ ਬਿਰਾਜਮਾਨ ਹੋਏ, ਉਥੇ ਨਾਲ ਹੀ ਇਕ ਪਾਣੀ ਦੀ ਛਪੜੀ ਸੀ। ਗੁਰੂ ਜੀ ਨੇ ਉਸ ਵਿਚ ਚਰਨ ਧੋਤੇ ਤੇ ਫ਼ੁਰਮਾਇਆ ਕਿ ਜੋ ਦੁਖ ਤਕਲੀਫ ਵਾਲਾ ਪ੍ਰਾਣੀ ਇੱਥੇ ਇਸ਼ਨਾਨ ਕਰੇਗਾ, ਉਸ ਦੇ ਕਸ਼ਟ ਕੱਟੇ ਜਾਣਗੇ।' ਪਟਿਆਲੇ ਦੇ ਆਲੇ ਦੁਆਲੇ ਗੁਰੂ ਜੀ ਨੇ ਕਾਫ਼ੀ ਪਰਚਾਰ ਕੀਤਾ। ਇਸ ਤੋਂ ਬਾਅਦ ਗੁਰੂ ਜੀ ਪਿੰਡ ਮੂਲੋਵਾਲ ਪੁੱਜੇ। ਇਥੇ ਇਕ ਖੂਹ ਸੀ ਤੇ ਉਸਦਾ ਪਾਣੀ ਖਾਰਾ ਸੀ। ਜਿਸ ਕਰਕੇ ਪਾਣੀ ਦੀ ਖਾਤਰ ਪਿੰਡ ਵਾਸੀ ਬਹੁਤ ਦੁਖੀ ਸਨ। ਗੁਰੂ ਜੀ ਨੇ ਉਸ ਖੂਹ ਦਾ ਪਾਣੀ ਮਿੱਠਾ ਕੀਤਾ ਤੇ ਨੌ ਖੂਹ ਹੋਰ ਲਗਣ ਦੀ ਅਸੀਸ ਦਿੱਤੀ। ਇਥੇ ਗੁਰੂ ਜੀ ਕਾਫ਼ੀ ਦਿਨ ਟਿਕੇ। ਇਥੇ ਸੱਤ ਜਿਮੀਂਦਾਰਾਂ ਨੂੰ ਪਗੜੀਆਂ ਦਾ ਸਿਰੋਪਾਓ ਦਿੱਤਾ।

ਮੂਲੋਵਾਲ ਤੋਂ ਸੇਖੇ ਪਿੰਡ ਪੁੱਜੇ, ਉਥੇ ਜੰਵੰਧਿਆ ਦੇ ਬਾਈ ਪਿੰਡ ਸਨ। ਇਸ ਤੋਂ ਅਗੇ ਹੰਢਿਆਏ ਜਾ ਡੇਰੇ ਲਾਏ। ਇੱਥੇ ਇਕ ਬੀਮਾਰੀ ਫੈਲੀ ਹੋਈ ਸੀ ਜਿਸ ਨਾਲ ਗਲ ਸੁਜ ਕੇ ਲੋਕਾਂ ਦੀਆਂ ਮੌਤਾਂ ਹੋ ਰਹੀਆਂ ਸਨ। ਇਕ ਜਿਮੀਂਦਾਰ ਨੇ ਗੁਰੂ ਸਾਹਿਬ ਨੂੰ ਇਸ ਔਕੜ ਬਾਰੇ ਦਸਿਆ ਤਾਂ ਗੁਰੂ ਜੀ ਨੇੜੇ ਦੀ ਛਪੜੀ ਵਿਚ ਇਸ਼ਨਾਨ ਕਰਨ ਲਈ ਕਿਹਾ। ਉਸ ਆਖਿਆ ਕਿ ਏਸ ਛਪੜੀ ਵਿਚ ਤਾਂ ਚੰਮਿਆਰ ਚੰਮ ਦਬਦੇ ਹਨ। ਇਥੇ ਇਸ਼ਨਾਨ ਕਿਵੇਂ ਕਰੀਏ। ਗੁਰੂ ਜੀ ਨੇ ਆਪ ਇਸ਼ਨਾਨ ਕੀਤਾ ਤੇ ਗਾਰ ਕੱਢੀ। ਤਾਂ ਉਸ ਨੇ ਫਿਰ ਲੋਕਾਂ ਨੂੰ ਇਸ਼ਨਾਨ ਕਰਨ ਲਈ ਕਿਹਾ। ਇਸ ਤਰ੍ਹਾਂ ਸਾਰੇ ਪਿੰਡ ਵਾਸੀ ਨੌ ਬਰ ਨੌ ਹੋ ਗਏ। ਇਹ ਜ਼ਗਾ ਹੁਣ 'ਗੁਰ ਸਰ' ਦੇ ਨਾਂ ਨਾਲ ਮਸ਼ਹੂਰ ਹੈ ਜੋ ਪਵਿੱਤਰ ਸਰੋਵਰ ਮੰਨਿਆ ਜਾਂਦਾ ਹੈ।

ਹੰਢਿਆਏ ਤੋਂ ਧੌਲੇ ਤੇ ਸੋਹੀਵਾਲ ਹੁੰਦੇ ਹੋਏ ਢਿਲਵਾਂ ਪਿੰਡ ਪੁੱਜੇ। ਇਥੋਂ ਦੇ ਜ਼ਿਮੀਂਦਾਰ ਮੋਟੇ ਜ਼ਿਮੀਂਦਾਰ ਦੇ ਨਾਮ ਨਾਲ ਮਸ਼ਹੂਰ ਸਨ। ਉਨ੍ਹਾਂ ਗੁਰੂ ਜੀ ਦੀ ਬੜੀ ਸੇਵਾ ਕੀਤੀ ਤੇ ਗੁਰੂ ਜੀ ਉਨ੍ਹਾਂ ਦੇ ਪ੍ਰੇਮ ਦੇ ਬੱਧੇ ਕਈ ਦਿਨ ਇਥੇ ਟਿਕੇ ਰਹੇ। ਇਸ ਤੋਂ ਅਗੇ ਡਿਖੀ ਡੇਰਾ ਕੀਤਾ। ਫਿਰ ਮਾਈਸਰ ਖਾਨੇ, ਪਧੇਹਰੀ, ਅਲੀਸ਼ੇਰ, ਜੋਗੇ ਤੇ ਭੂਪਾਲੀ ਪਿੰਡਾਂ ਵਿਚੋਂ ਦੀ ਲੰਘਦੇ ਹੋਏ ਖੀਵੇ ਪਿੰਡ ਪੁੱਜੇ। ਇੱਥੇ ਇਕ ਜਟ ਨੇ ਗੁਰੂ ਜੀ ਦੀ ਟਹਲ ਸੇਵਾ ਕੀਤੀ ਤੇ ਬਖਸ਼ੀਸ਼ ਹਾਸਲ ਕੀਤੀ। ਉਥੋਂ ਤੁਰੇ ਤਾਂ ਰਸਤੇ ਵਿਚ ਪਿੰਡ ਸਮਾਓ ਦੀ ਹੱਦ ਵਿਚ ਕਾਬਲ ਦੀ ਸੰਗਤ ਜੋ ਉਨ੍ਹਾਂ ਨੂੰ ਮਿਲਣ ਆ ਰਹੀ ਸੀ, ਮਿਲ ਗਈ। ਉੱਥੇ ਹੀ ਉਨ੍ਹਾਂ ਡੇਰਾ ਲਾਇਆ, ਸ਼ਬਦ ਕੀਰਤਨ ਹੋਇਆ ਤੇ ਦਰਸ਼ਨ ਕਰਨ ਆਈ ਸੰਗਤ ਨੂੰ ਨਿਹਾਲ ਕੀਤਾ।

ਇਥੋਂ ਕੂਚ ਕੀਤਾ ਤੇ ਅਗੇ ਭਿਖੀ ਪਿੰਡ ਵਿਚ ਜਾ ਟਿਕਾਣਾ ਕੀਤਾ। ਉਥੋਂ ਦੇ ਜ਼ਿਮੀਂਦਾਰ ਦੇਸੂ ਸੁਲਤਾਨੀਏ ਨੂੰ ਪੰਜ ਤੀਰ ਬਖਸ਼ੇ ਤੇ ਸਦਾ ਜਿਤ ਦੀ ਅਸੀਸ ਦਿੱਤੀ।

ਇਸ ਤੋਂ ਬਾਅਦ ਖਿਆਲੇ ਪਿੰਡ ਪੁੱਜੇ। ਲੋਕਾਂ ਆਓ ਭਗਤ ਕੀਤੀ ਤੇ ਗੁਰੂ ਜੀ ਤੋਂ ਬਖਸ਼ੀਸ਼ ਹਾਸਲ ਕੀਤੀ। ਅੱਗੇ ਮੌੜਾਂ ਪਿੰਡ ਪਹੁੰਚੇ। ਇਥੇ ਇਕ ਮਹੀਨੇ ਦੇ ਕਰੀਬ ਟਿਕਾਣਾ ਕੀਤਾ। ਮੌੜਾਂ ਤੋਂ ਥੋੜੀ ਦੂਰ ਗੁਰੂ ਜੀ ਨੇ ਪਿੰਡ ਵਾਸੀਆਂ ਤੋਂ ਇਕ ਤਾਲ ਬਣਵਾਇਆ ਜੋ ਹੁਣ ਟਾਲ੍ਹਾ ਸਾਹਿਬ ਦੇ ਨਾਂ ਨਾਲ ਮਸ਼ਹੂਰ ਹੈ।

ਅੱਗੇ ਸਾਬੋ ਦੀ ਤਲਵੰਡੀ ਜਾ ਡੇਰਾ ਲਾਇਆ। ਇੱਥੇ ਹੁਣ ਦਮਦਮਾ ਸਾਹਿਬ ਗੁਰਦੁਆਰਾ ਹੈ। ਇੱਥੇ ਗੁਰੂ ਸਾਹਿਬ ਨੇ 'ਗੁਰੂ ਸਰ ਸਰੋਵਰ' ਦਾ ਟੱਕ ਲਾਇਆ ਸੀ। ਤਲਵੰਡੀ ਤੋਂ ਬਾਅਦ ਗੁਰੂ ਜੀ ਬਠਿੰਡਾ ਪੁੱਜੇ ਤੇ ਉੱਥੇ ਨੌ ਦਿਨ ਰਿਹਾਇਸ਼ ਕਰਕੇ ਸੂਲੀ ਸਰ ਜਾ ਡੇਰੇ ਲਾਏ। ਇਥੇ ਚਾਰ ਚੋਰ ਗੁਰੂ ਜੀ ਦੇ ਘੋੜੇ ਚੋਰੀ ਕਰਨ ਆਏ ਪਰ ਪਕੜੇ ਗਏ ਤੇ ਡੰਡ ਭੁਗਤਿਆ। ਅੱਗੇ ਡੇਰਾ ਬਰ੍ਹੇ ਪਿੰਡ ਜਾ ਕੇ ਕੀਤਾ। ਪਿੰਡ ਵਾਸੀਆਂ ਚੰਗੀ ਆਓ ਭਗਤ ਕੀਤੀ। ਗੁਰੂ ਜੀ ਨੇ ਉਨ੍ਹਾਂ ਨੂੰ ਸਦਾ ਫਤਹਿ ਦੀ ਅਸੀਸ ਦਿੱਤੀ। ਇਸ ਤੋਂ ਅਗੇ ਬਛੋਆਣੇ ਪੁੱਜੇ। ਉੱਥੇ ਰੰਘੜ ਵਸਦੇ ਸਨ। ਇਥੇ ਉਨ੍ਹਾਂ ਸੱਤ ਦਿਨ ਡੇਰਾ ਰਖਿਆ।

'ਬਛੋਆਣੇ ਤੋਂ ਗੁਰੂ ਜੀ ਗੋਬਿੰਦ ਪੁਰ ਪੁੱਜੇ। ਉੱਥੇ ਕੁਝ ਦੇਰ ਟਿਕ ਕੇ ਗਾਗੇ ਗੁਰਨੇ ਤੇ ਮਕਰੋੜ ਪਿੰਡਾਂ ਵਿਚੋਂ ਦੀ ਹੁੰਦੇ ਬਾਂਗਰ ਦੇਸ਼ ਵਿਚ ਦਾਖ਼ਲ ਹੋਏ। ਧਮਧਾਣ ਜਾ ਕੇ ਲੰਮੇ ਸਮੇਂ ਲਈ ਟਿਕਾਣਾ ਕਰਦੇ ਹਨ। ਇਸ ਜਗ੍ਹਾ ਗੁਰੂ ਸਾਹਿਬ ਪਹਿਲਾਂ ਵੀ ਦੋ ਵਾਰ ਆ ਚੁੱਕੇ ਸਨ। ਇਸ ਤੋਂ ਬਾਅਦ ਖਨੌਰ, ਬਹਿਰ ਜਖ ਤੇ ਕੈਥਲ ਵਿਚੋਂ ਦੀ ਰੁਕਦੇ ਟਿਕਾਣਾ ਕਰਦੇ ਬਾਰਨੇ ਤੇ ਕਰਨ ਖੇਤਰ ਪੁੱਜੇ। ਇਸ ਤਰ੍ਹਾਂ ਬਾਂਗਰ ਦੇਸ਼ ਦਾ ਦੌਰਾ ਕਰਦੇ ਲੰਮਾ ਅਰਸਾ ਪਰਚਾਰ ਕਰਦੇ ਘੁੰਮਦੇ ਫਿਰਦੇ ਰਹੇ ਤੇ ਫਿਰ ਵਾਪਿਸ ਚੱਕ ਨਾਨਕੀ ਆ ਗਏ।

ਗੁਰੂ ਜੀ ਦਾ ਪ੍ਰਤਾਪ ਦਿਨੋ ਦਿਨ ਵਧਣ ਲਗਾ ਤੇ ਲੋਕ ਹੁਮ ਹੁਮਾ ਕੇ ਉਨ੍ਹਾਂ ਦੇ ਦਰਸ਼ਨਾਂ ਨੂੰ ਆਉਣ ਲਗੇ। ਗੁਰੂ ਤੇਗ ਬਹਾਦਰ ਆਪਣੀ ਆਤਮਕ ਸ਼ਕਤੀ ਸਹਿਤ ਆਪਣੇ ਸਿੱਖ ਸੇਵਕਾਂ ਵਿਚ ਆਤਮ ਬਲ ਭਰਦੇ, ਉਨ੍ਹਾਂ ਨੂੰ ਨਿਰਭੈ ਬਣਨ ਲਈ ਤੇ ਗੁਰੂ ਹੁਕਮ ਦਾ ਅਨੁਸਾਰੀ ਬਣਨ ਲਈ ਪ੍ਰੇਰਦੇ। ਉਨ੍ਹਾਂ ਪਿੰਡ ਪਿੰਡ ਤੇ ਸ਼ਹਿਰ ਸ਼ਹਿਰ ਜਾ ਕੇ ਆਪਣੇ ਮਿਸ਼ਨ ਦਾ ਪ੍ਰਚਾਰ ਕੀਤਾ। ਮੋਹ ਮਾਇਆ ਦੀ ਨੀਂਦ ਵਿਚੋਂ ਜਾਗਣ ਲਈ ਸੰਦੇਸ਼ ਦਿੱਤਾ ਤੇ ਜਗ-ਜੀਤ ਬਣਨ ਲਈ ਪ੍ਰੇਰਿਆ। ਪਦਾਰਥਕ ਮੋਹ ਨਾਲੋਂ ਟੁੱਟ ਕੇ ਹੀ ਕੋਈ ਵਿਅਕਤੀ ਵੱਡਾ, ਪਰ-ਹਿੱਤ ਵਾਲਾ ਕੰਮ ਕਰ ਸਕਦਾ ਹੈ ਤੇ ਵਿਜੇਤਾ ਬਣ ਸਕਦਾ ਹੈ।

## ਦੂਜੀ ਵਾਰ ਗ੍ਰਿਫ਼ਤਾਰੀ

ਉਧਰ ਸ਼ਾਹੀ ਹਕੂਮਤ ਦਾ ਮਾਲਕ ਔਰੰਗਜ਼ੇਬ ਗੁਰੂ ਸਾਹਿਬ ਦੇ ਇਨ੍ਹਾਂ ਕਰਤੱਵਾਂ ਵੱਲ ਕੈਰੀ ਨਜ਼ਰ ਨਾਲ ਵੇਖ ਰਿਹਾ ਸੀ। ਉਸ ਨੂੰ ਗੁਰੂ ਸਾਹਿਬ ਦੀ ਸਿੱਖ ਸੰਸਥਾ ਬਗ਼ਾਵਤ ਨਜ਼ਰ ਆਉਂਦੀ ਸੀ। ਉਸ ਨੇ ਆਪਣੀ ਧਾਰਮਿਕ ਨੀਤੀ ਦਾ ਐਲਾਨ ਕਰ ਦਿੱਤਾ। ਉਹ ਨੀਤੀ ਸੀ ਸਰਬ ਹਿੰਦ ਨੂੰ ਇਸਲਾਮੀ ਰੰਗ ਵਿਚ ਜਬਰਦਸਤੀ ਰੰਗੇ ਜਾਣ ਦੀ। ਉਸ ਨੇ ਹਿੰਦੂ ਮੰਦਰਾਂ ਨੂੰ ਢੁਆ ਕੇ ਮਸੀਤਾਂ ਉਸਾਰਨ ਦਾ ਹੁਕਮ ਦੇ ਦਿੱਤਾ। ਹਿੰਦੂਆਂ ਨੂੰ ਸਰਕਾਰੀ ਨੌਕਰੀ ਤੋਂ ਮਨਸੂਖ ਕੀਤਾ ਜਾਣ ਲਗਾ ਤੇ ਤਲਵਾਰ ਦੇ ਜ਼ੋਰ ਨਾਲ ਮੁਸਲਮਾਨ ਬਣਾਇਆ ਜਾਣ ਲਗਾ। ਪੰਡਿਤ ਲੋਕ ਹਿੰਦੁਸਤਾਨ ਦੇ ਸ਼੍ਰੋਮਣੀ ਹਿੰਦੂ ਸਵੀਕਾਰੇ ਜਾਂਦੇ ਸਨ। ਇਸ ਲਈ ਸਭ ਤੋਂ ਪਹਿਲਾਂ ਬਨਾਰਸ ਤੇ ਕਸ਼ਮੀਰ ਦੇ ਪੰਡਿਤਾਂ ਤੇ ਇਹ ਹੁਕਮ

ਲਾਗੂ ਹੋਣਾ ਸ਼ੁਰੂ ਹੋਇਆ। ਔਰੰਗਜ਼ੇਬ ਦਾ ਖਿਆਲ ਸੀ ਕਿ ਸ਼੍ਰੋਮਣੀ ਹਿੰਦੂ ਇਸਲਾਮ ਵਿਚ ਆਉਣ ਨਾਲ ਸਾਰਾ ਹਿੰਦੁਸਤਾਨ ਆਪ ਹੀ ਇਸਲਾਮ ਕਬੂਲ ਕਰ ਲਵੇਗਾ। ਗੁਰੂ ਤੇਗ ਬਹਾਦਰ ਜੀ ਦੀ ਸ਼ਖ਼ਸੀਅਤ ਆਪਣੇ ਕਰਤੱਵ, ਉਪਦੇਸ਼-ਪਰਚਾਰ ਰਾਹੀਂ ਸਾਰੇ ਹਿੰਦੁਸਤਾਨ ਦੇ ਧਰਮ ਦੀ ਰਖਵਾਲੀ ਬਣ ਚੁੱਕੀ ਸੀ। ਹਿੰਦੂ ਜਨਤਾ ਗੁਰੂ ਜੀ ਨੂੰ ਆਪਣਾ ਆਗੂ ਸਵੀਕਾਰ ਕਰਨ ਲਗ ਪਈ ਸੀ। 1731 ਬਿਕਰਮੀ, 1674 ਈਸਵੀ ਵਿਚ ਬਾਦਸ਼ਾਹ ਔਰੰਗਜ਼ੇਬ ਆਪ ਪੰਜਾਬ ਦਾ ਦੌਰਾ ਕਰਨ ਆਇਆ ਤੇ ਉਸ ਨੇ ਜਾਣਿਆ ਕਿ ਗੁਰੂ ਤੇਗ ਬਹਾਦਰ ਦੀ ਪ੍ਰਭੁਤਾ ਵਡਿਆਈ ਹਿੰਦ-ਵਾਸੀਆਂ ਵਿਚ ਅਪਾਰ ਹੈ। ਉਧਰ ਜਦੋਂ ਕਸ਼ਮੀਰੀ ਪੰਡਿਤ ਔਰੰਗਜ਼ੇਬ ਦੀ ਧਾਰਮਿਕ ਨੀਤੀ ਦਾ ਸ਼ਿਕਾਰ ਹੋਏ ਤਾਂ ਉਨ੍ਹਾਂ ਤੇ ਕਸ਼ਮੀਰ ਦੇ ਵਾਇਸਰਾਏ ਸ਼ੇਰ ਅਫ਼ਗਨ ਖ਼ਾਂ ਨੇ ਅਤਿਆਚਾਰ ਕਰਨੇ ਸ਼ੁਰੂ ਕੀਤੇ ਤਾਂ ਉਨ੍ਹਾਂ ਉਸ ਕੋਲੋਂ ਛੇ ਮਹੀਨੇ ਦੀ ਮੁਹਲਤ ਮੰਗੀ। ਇਸ ਪ੍ਰਕਾਰ ਉਹ ਧਰਮ ਰੱਖਿਅਕ ਗੁਰੂ ਤੇਗ ਬਹਾਦਰ ਪਾਸ ਅਨੰਦਪੁਰ ਪੁੱਜੇ ਤੇ ਅਗਵਾਈ ਲਈ ਗੁਰੂ ਸਾਹਿਬ ਦੇ ਦਰਬਾਰ ਹਾਜ਼ਰ ਹੋਏ ਤੇ ਆਪਣੀ ਵਿਥਿਆ ਸੁਣਾਈ। ਮਨੁੱਖਤਾ ਦੇ ਦਰਦ ਦੇ ਭਾਈਵਾਲ ਗੁਰੂ ਸਾਹਿਬ ਉਨ੍ਹਾਂ ਦੇ ਹਿੱਤ ਲਈ ਤਿਆਰ ਹੋ ਗਏ। ਉਨ੍ਹਾਂ ਜਾਣਿਆ ਕਿ ਹਿੰਦੁਸਤਾਨ ਦੀ ਸੁੱਤੀ ਸ਼ਕਤੀ ਨੂੰ ਜਗਾਉਣ ਲਈ ਵੱਡੀ ਕੁਰਬਾਨੀ ਦੀ ਜ਼ਰੂਰਤ ਹੈ। ਗੁਰੂ ਜੀ ਨੇ ਆਪਣਾ ਫ਼ੈਸਲਾ ਸੁਣਾਇਆ ਕਿ ਇਹ ਕਹੋ ਕਿ ਸਾਡਾ ਆਗੂ ਗੁਰੂ ਤੇਗ ਬਹਾਦਰ ਹੈ, ਉਸ ਦੇ ਇਸਲਾਮ ਕਬੂਲਣ ਤੇ ਅਸੀਂ ਵੀ ਇਸਲਾਮ ਦੇ ਪੈਰੋਕਾਰ ਬਣ ਜਾਵਾਂਗੇ। ਜਦੋਂ ਇਹ ਸੁਨੇਹਾ ਔਰੰਗਜ਼ੇਬ ਦੇ ਕੰਨੀ ਪੁੱਜਾ ਤਾਂ ਉਸ ਨੇ ਉਸੇ ਵੇਲੇ ਗੁਰੂ ਤੇਗ ਬਹਾਦਰ ਜੀ ਦੀ ਗ੍ਰਿਫ਼ਤਾਰੀ ਦੇ ਹੁਕਮ ਦੇ ਦਿੱਤੇ। ਗੁਰੂ ਸਾਹਿਬ ਨੂੰ ਰੋਪੜ ਦੇ ਨੇੜੇ ਮਲਕਪੁਰ ਦੀ ਜੂਹ ਵਿਚ ਕੁਝ ਸਿੱਖਾਂ ਸਮੇਤ ਗ੍ਰਿਫ਼ਤਾਰ ਕੀਤਾ ਗਿਆ। ਆਮ ਇਤਿਹਾਸਕ ਮਨੌਤ ਇਹ ਹੈ ਕਿ ਗੁਰੂ ਜੀ ਆਪ ਆਗਰੇ ਵੱਲ ਗ੍ਰਿਫ਼ਤਾਰ ਹੋਣ ਲਈ ਗਏ ਤੇ ਆਪ ਨੂੰ ਆਗਰੇ ਤੋਂ ਗ੍ਰਿਫ਼ਤਾਰ ਕੀਤਾ ਗਿਆ। ਭੱਟ ਵਹੀ ਪੂਰਬੀ ਦੱਖਣੀ ਦਾ ਨੋਟ ਆਪ ਦੇ ਗ੍ਰਿਫ਼ਤਾਰ ਹੋਣ ਦਾ ਸਹੀ ਥਾਂ ਪਤਾ ਦਿੰਦਾ ਹੈ "ਗੁਰੂ ਤੇਗ ਬਹਾਦਰ ਮਹਲ ਨਾਵਾਂ ਕੋ ਨੂਰ ਮੁਹੰਮਦ ਖ਼ਾਂ ਮਿਰਜ਼ਾ ਚੌਕੀ ਰੋਪੜ ਵਾਲੋਂ ਨੇ 1732 ਸਾਵਣ ਪ੍ਰਵਿਸ਼ਟੇ 12 ਕੋ ਮਲਕਪੁਰ ਪਰਗਣਾ ਘਨੌਲਾ ਸੇ ਪਕੜ ਕਰਿ ਸਰਹੰਦ ਪਹੁੰਚਾਇਆ ਸਾਥ ਸਤੀਦਾਸ, ਮਤੀਦਾਸ, ਬੇਟੇ ਹੀਰਾ ਮਲ ਕੇ, ਸਾਥ ਦਿਆਲ ਦਾਸ ਬੇਟਾ ਮਾਈਦਾਸ ਬਲਉਤ ਕਾ ਪਕੜਿਆ, ਸਰਹੰਦ ਆਇਆ। ਚਾਰ ਮਾਸ ਸਰਹੰਦ ਔਰ ਦਿੱਲੀ ਕੇ ਬੰਦੀਖਾਨੇ ਮੇ ਰਹੇ।"

## ਸ਼ਹਾਦਤ

ਭੱਟ ਵਹੀ ਦਾ ਨੋਟ ਇਹ ਸਪੱਸ਼ਟ ਕਰਦਾ ਹੈ ਕਿ ਆਪ ਨੂੰ ਤਿੰਨ ਸਿੱਖਾਂ ਮਤੀਦਾਸ, ਸਤੀਦਾਸ ਤੇ ਦਿਆਲ ਦਾਸ ਦੇ ਸਮੇਤ ਮਲਕਪੁਰ ਜੂਹ ਵਿਚੋਂ ਪਕੜਿਆ ਗਿਆ। ਫਿਰ ਸਰਹੰਦ ਲਿਆਂਦਾ ਗਿਆ ਤੇ ਚਾਰ ਮਹੀਨੇ ਸਰਹੰਦ ਰਖ ਕੇ ਫਿਰ ਦਿੱਲੀ ਭੇਜਿਆ ਗਿਆ। ਸਰ ਜਾਦੂ ਨਾਥ ਸਰਕਾਰ ਦੇ ਅਨੁਸਾਰ ਵੀ[1] ਉਨ੍ਹਾਂ ਨੂੰ ਪਕੜ ਕੇ ਦਿੱਲੀ ਲਿਆਂਦਾ ਗਿਆ,

1. J. D. Sarkar, Aurangzeb, p. 207, 1st impression, 1972.

ਜਿਥੇ ਚਾਰ ਪੰਜ ਦਿਨ ਕਰੜੇ ਤਸੀਹੇ ਦਿੱਤੇ ਗਏ ਤੇ ਉਨ੍ਹਾਂ ਦੇ ਮੁਸਲਮਾਨ ਬਣਨ ਤੋਂ ਇਨਕਾਰ ਕਰਨ ਤੇ ਅੰਤ ਬਾਦਸ਼ਾਹ ਦੇ ਹੁਕਮ ਨਾਲ ਉਨ੍ਹਾਂ ਦਾ ਸਿਰ ਵੱਢ ਦਿੱਤਾ ਗਿਆ।

ਸ਼ਾਹੀ ਦਰਬਾਰ ਵਲੋਂ ਗੁਰੂ ਜੀ ਅੱਗੇ ਤਿੰਨ ਸ਼ਰਤਾਂ ਰਖੀਆਂ ਗਈਆਂ—ਕਰਾਮਾਤ ਵਿਖਾਓ, ਮੁਸਲਮਾਨ ਹੋ ਜਾਓ ਨਹੀਂ ਤੇ ਕੁਰਬਾਨੀ ਲਈ ਤਿਆਰ ਹੋ ਜਾਓ। ਧਰਮ ਰੱਖਿਅਕ ਗੁਰੂ ਨੂੰ ਇਹ ਪਹਿਲੀਆਂ ਦੋਵੇਂ ਗੱਲਾਂ ਨਾ-ਮਨਜ਼ੂਰ ਸਨ। ਗੁਰੂ ਜੀ ਦੇ ਨਾਲ ਦੇ ਸਿੱਖਾਂ ਨੂੰ ਇਸਲਾਮ ਕਬੂਲਣ ਲਈ ਕਈ ਪ੍ਰਕਾਰ ਦੇ ਤਸੀਹੇ ਦਿੱਤੇ ਗਏ, ਪਰ ਉਨ੍ਹਾਂ ਤਿੰਨਾਂ ਨੇ ਮੌਤ ਕਬੂਲ ਕੀਤੀ। ਉਨ੍ਹਾਂ ਤਿੰਨਾਂ ਨੂੰ ਗੁਰੂ ਜੀ ਦੇ ਸਾਹਮਣੇ ਮਾਰਿਆ ਗਿਆ। ਭਾਈ ਮਤੀਦਾਸ ਨੂੰ ਆਰੇ ਨਾਲ ਚੀਰਿਆ ਗਿਆ। ਭਾਈ ਦਿਆਲ ਦਾਸ ਨੂੰ ਦੇਗ ਵਿਚ ਉਬਾਲ ਦਿੱਤਾ ਗਿਆ ਤੇ ਭਾਈ ਸਤੀ ਦਾਸ ਦੇ ਟੋਟੇ ਟੋਟੇ ਕਰ ਦਿੱਤੇ ਗਏ।

"ਸਾਧੋ ਇਹੁ ਤਨੁ ਮਿਥਿਆ ਜਾਨਉ। ਯਾ ਭੀਤਰਿ ਜੋ ਰਾਮ ਬਸਤੁ ਹੈ ਸਾਚਉ ਤਾਹਿ ਪਛਾਨੋ।" ਕਹਿਣ ਵਾਲੇ ਗੁਰੂ ਮਨੁੱਖਤਾ ਦੀ ਸੁਤੰਤਰਤਾ ਦੀ ਖਾਤਰ ਪ੍ਰਭੂ ਭਾਣੇ ਵਿਚ ਸ਼ਹਾਦਤ ਦੇਣ ਲਈ ਤਿਆਰ ਹੋ ਗਏ। ਉਨ੍ਹਾਂ ਆਤਮਕ ਦ੍ਰਿੜ੍ਹਤਾ ਤੇ ਉੱਚ ਆਦਰਸ਼ ਦੀ ਮਿਸਾਲ ਕਾਇਮ ਕੀਤੀ। 11 ਨਵੰਬਰ, 1675 ਨੂੰ ਸਵੇਰ ਵੇਲੇ ਕਾਜ਼ੀ ਨੇ ਫਤਵਾ ਪੜ੍ਹਿਆ ਤੇ ਬਾਦਸ਼ਾਹੀ ਹੁਕਮ ਅਨੁਸਾਰ ਗੁਰੂ ਸਾਹਿਬ ਨੂੰ ਸ਼ਹੀਦ ਕੀਤਾ ਗਿਆ। ਸਮਾਣੇ ਦੇ ਜਲਾਲ ਦੀਨ ਨਾਂ ਦੇ ਜਲਾਦ ਨੇ ਤਲਵਾਰ ਨਾਲ ਗੁਰੂ ਸਾਹਿਬ ਦਾ ਸੀਸ ਧੜ ਤੋਂ ਵੱਖ ਕਰ ਦਿੱਤਾ। ਉਨ੍ਹਾਂ ਦੇ ਆਤਮ-ਸ਼ਕਤੀ ਸੰਪੰਨ ਬਲੀਦਾਨ ਨੇ ਸਰਬ-ਮਾਨਵਤਾ ਵਿਚ ਕ੍ਰਾਂਤੀ ਦੀ ਅੱਗ ਭੜਕਾ ਦਿੱਤੀ। ਮਾਨਵਤਾ ਵਿਚ ਨਵਾਂ ਬਲ ਪੈਦਾ ਹੋ ਗਿਆ। ਖ਼ਾਲਸਾ ਪੰਥ ਗੁਰੂ ਜੀ ਦੀ ਆਤਮਕ ਸ਼ਕਤੀ ਦਾ ਪਰਿਣਾਮ ਹੀ ਸੀ, ਜਿਸ ਨੇ ਫਿਰ ਕਾਤਿਲ ਹਕੂਮਤ ਨੂੰ ਭਸਮ ਕਰ ਦਿੱਤਾ।

ਡਾਕਟਰ ਗੋਕਲ ਚੰਦ ਨਾਰੰਗ ਲਿਖਦਾ ਹੈ ਕਿ ਤੇਗ ਬਹਾਦਰ ਦੇ ਕਤਲ ਨੂੰ ਸਾਰੇ ਹਿੰਦੂਆਂ ਆਪਣੇ ਧਰਮ ਲਈ ਕੁਰਬਾਨੀ ਖ਼ਿਆਲ ਕੀਤਾ ਅਤੇ ਸਾਰਾ ਪੰਜਾਬ ਨਫ਼ਰਤ ਤੇ ਬਦਲੇ ਦੀ ਅੱਗ ਨਾਲ ਭੜਕ ਉਠਿਆ।

ਗੁਰੂ ਸਾਹਿਬ ਦੇ ਪਵਿੱਤਰ ਸੀਸ ਨੂੰ ਚੁੱਕ ਕੇ ਭਾਈ ਜੈਤਾ ਨਾਮ ਦਾ ਸਿੱਖ ਅਨੰਦਪੁਰ ਸਾਹਿਬ ਲੈ ਗਿਆ। ਗੁਰੂ ਗੋਬਿੰਦ ਸਿੰਘ ਨੇ ਉਸ ਨੂੰ ਛਾਤੀ ਨਾਲ ਲਾਇਆ ਤੇ ਕਿਹਾ 'ਰੰਘਰੇਟਾ ਗੁਰੂ ਕਾ ਬੇਟਾ।' ਅਨੰਦਪੁਰ ਸਾਹਿਬ ਵਿਚ ਗੁਰੂ-ਸੀਸ ਦਾ ਸਸਕਾਰ ਕੀਤਾ ਗਿਆ। ਉਸ ਥਾਂ ਗੁਰਦੁਆਰਾ ਸੀਸ ਗੰਜ ਹੈ। ਗੁਰੂ ਸਾਹਿਬ ਦੇ ਧੜ ਨੂੰ ਲਖੀਸ਼ਾਹ ਆਪਣੇ ਗੱਡੇ ਵਿਚ ਪਾ ਕੇ ਘਰ ਲੈ ਗਿਆ ਤੇ ਘਰ ਨੂੰ ਅੱਗ ਲਾ ਕੇ ਪੂਰੇ ਸਤਿਕਾਰ ਨਾਲ ਗੁਰੂ ਜੀ ਦਾ ਸਰੀਰ ਅਗਨ ਭੇਟ ਕਰ ਦਿੱਤਾ। ਉਸ ਥਾਂ ਅੱਜ ਰਕਾਬ ਗੰਜ ਗੁਰਦੁਆਰਾ ਹੈ। ਜਿਥੇ ਗੁਰੂ ਸਾਹਿਬ ਨੂੰ ਸ਼ਹੀਦ ਕੀਤਾ ਗਿਆ, ਉਸ ਥਾਂ ਤੇ ਸੀਸ ਗੰਜ ਗੁਰਦੁਆਰਾ ਹੈ।

ਗੁਰੂ ਸਾਹਿਬ ਦੀ ਸ਼ਹੀਦੀ ਵਿਲੱਖਣ ਤੇ ਮਹਾਨ ਹੈ। ਉਨ੍ਹਾਂ ਨੇ ਕੇਵਲ ਮਾਨਵਤਾ ਦੇ ਧਰਮ ਦੇ ਰਖਿਅਕ ਬਣ ਕੇ ਆਪਣਾ ਸੀਸ ਮਨੁੱਖਤਾ ਦੀ ਅਜ਼ਾਦੀ ਲਈ ਵਾਰਿਆ। ਉਨ੍ਹਾਂ ਰੂਹਾਨੀ ਮਰਿਆਦਾ ਅਨੁਸਾਰ ਬਦਲਾ ਰਹਿਤ ਭਾਵਨਾ, ਅਹਿੰਸਾ (Non-Violence) ਤੇ ਕਸ਼ਟ ਸਹਿਣ ਦੀ ਤਤਪਰਤਾ ਨੂੰ ਆਪ ਧਾਰਨ ਕੀਤਾ ਤੇ ਮਨੁੱਖਤਾ ਵਿਚ ਇਹ ਸ਼ਕਤੀ ਭਰੀ ਅਤੇ ਫਿਰ ਕੱਟੜ ਔਰੰਗਜ਼ੇਬ ਦੇ ਰਾਜ ਅੰਦਰ ਦੁੱਖੀ ਮਾਨਵਤਾ ਦੀ ਖਾਤਰ ਆਪਣੀ ਜ਼ਿੰਦਗੀ

ਦਾ ਬਲੀਦਾਨ ਦਿੱਤਾ। ਇਸ ਲਾਸਾਨੀ ਸ਼ਹਾਦਤ ਬਾਰੇ ਗੁਰੂ ਗੋਬਿੰਦ ਸਿੰਘ ਜੀ ਨੇ ਬਚਿੱਤਰ ਨਾਟਕ ਵਿਚ ਲਿਖਿਆ ਹੈ :

ਤਿਲਕ ਜੰਞੂ ਰਾਖਾ ਪ੍ਰਭ ਤਾਕਾ ॥
ਕੀਨੋ ਬਡੋ ਕਲੂ ਮਹਿ ਸਾਕਾ ॥
ਸਾਧਨਿ ਹੇਤਿ ਇਤੀ ਜਿਨਿ ਕਰੀ ॥
ਸੀਸ ਦੀਆ ਪਰ ਸੀ ਨ ਉਚਰੀ ॥
ਧਰਮ ਹੇਤ ਸਾਕਾ ਜਿਨਿ ਕਿਆ ॥
ਸੀਸ ਦੀਆ ਪਰ ਸਿਰਰੁ ਨ ਦੀਆ ॥
ਠੀਕਰਿ ਫੋਰਿ ਦਿਲੀਸਿ ਸਿਰਿ ਪ੍ਰਭ ਪੁਰ ਕੀਯਾ ਪਯਾਨ ॥
ਤੇਗ਼ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ ॥
ਤੇਗ਼ ਬਹਾਦਰ ਕੇ ਚਲਤ ਭਯੋ ਜਗਤ ਮੈ ਸੋਕ ॥
ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ ॥

ਅਧਿਆਇ ਦੂਜਾ

# ਪ੍ਰਤਿਭਾ ਦਾ ਵਿਕਾਸ ਤੇ ਸਰੂਪ

ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਜੀਵਨ ਦੇ ਸਪੱਸ਼ਟ ਤਿੰਨ ਭਾਗ ਹਨ। ਪਹਿਲਾ ਭਾਗ ਸੰਨ 1621 ਤੋਂ 1644 ਤੀਕ ਦਾ ਹੈ ਜੋ ਆਪ ਦੇ ਬਚਪਣ, ਵਿਦਿਆ ਪ੍ਰਾਪਤੀ ਤੇ ਜੁਧਾਂ ਵਿਚ ਤੇਗ ਦੀ ਵਰਤੋਂ ਦਾ ਸਮਾਂ ਹੈ। ਦੂਜਾ ਭਾਗ, ਸੰਨ 1644 ਤੋਂ 1664 ਤੀਕ ਦਾ ਹੈ ਜਦੋਂ ਆਪ ਦਾ ਨਿਵਾਸ ਪਿੰਡ ਬਕਾਲੇ ਵਿਖੇ ਰਿਹਾ ਜਾਂ (1660-1664) ਵਿਚ ਆਪ ਪੂਰਬ ਦੇ ਦੌਰੇ ਤੇ ਰਹੇ ਜਿਵੇਂ ਗੁਰੂ ਨਾਨਕ ਦੇਵ ਜੀ ਪੂਰਬ ਦੀ ਉਦਾਸੀ ਤੇ ਗਏ ਸਨ। ਤੀਜਾ ਭਾਗ, ਸੰਨ 1664 ਤੋਂ 1675 ਤੀਕ ਦਾ ਜੋ ਗੁਰਤਾ ਤੇ ਸ਼ਹਾਦਤ ਦਾ ਹੈ। ਇਸ ਸਮੇਂ ਵਿਚ ਆਪ ਵਧੇਰੇ ਕਰਕੇ ਮਾਲਵਾ, ਬਾਂਗਰ ਤੇ ਪੂਰਬ ਦੇਸ਼ਾਂ ਵਿਚ ਪ੍ਰਚਾਰ ਕਰਦੇ ਰਹੇ ਅਤੇ ਸਮੇਂ ਦੀ ਹਕੂਮਤ ਨੇ ਦੋ ਵਾਰੀ ਆਪ ਨੂੰ ਗ੍ਰਿਫ਼ਤਾਰ ਕੀਤਾ--ਇਕ ਵਾਰੀ ਸੰਨ 1665 ਵਿਚ ਪਰਗਣਾ ਧਮਧਾਣ ਤੋਂ ਅਤੇ ਦੂਜੀ ਵਾਰੀ ਸੰਨ 1675 ਵਿਚ ਮਲਕਵਾਲ ਦੀ ਜੂਹ, ਥਾਣਾ ਸਿਰਹੰਦ ਤੋਂ, ਤੇ ਆਪ ਜੀ ਨੂੰ ਸ਼ਹੀਦ ਕੀਤਾ ਗਿਆ। ਪ੍ਰਤੀਤ ਹੁੰਦਾ ਹੈ ਕਿ ਪਹਿਲਾ ਭਾਗ-ਪ੍ਰਮੁੱਖ ਰੂਪ ਵਿਚ 'ਸ਼ਕਤੀ' ਬ੍ਰਿਤੀ ਦਾ ਹੈ, ਦੂਜਾ 'ਭਗਤੀ' ਬ੍ਰਿਤੀ ਦਾ ਹੈ ਅਤੇ ਤੀਜਾ 'ਸਹਜ' ਬ੍ਰਿਤੀ ਦਾ ਹੈ।

## ਭਾਗ ਪਹਿਲਾ

ਇਸ ਆਤਮਾ ਦੇ ਸੰਨ 1621 ਤੋਂ ਪੂਰਬ-ਜਨਮ ਦੇ ਇਤਿਹਾਸ ਦਾ ਤੇ ਪਤਾ ਨਹੀਂ ਹੋ ਸਕਦਾ, ਪਰ ਗੁਰੂ ਹਰਿਗੋਬਿੰਦ ਸਾਹਿਬ ਦੇ ਬਚਨ ਜੋ ਉਨ੍ਹਾਂ ਬਾਲਕ ਤੇਗ ਬਹਾਦਰ ਦੇ ਜਨਮ ਦੀ ਸੂਚਨਾ ਮਿਲਣ ਤੇ ਉਚਾਰੇ, ਅਗੰਮਤਾ ਬਾਰੇ ਕੁਝ ਪ੍ਰਕਾਸ਼ ਪਾ ਦਿੰਦੇ ਹਨ। ਗੁਰੂ ਹਰਿਗੋਬਿੰਦ ਸਾਹਿਬ ਨੇ ਭਵਿਸ਼ਬਾਣੀ ਕੀਤੀ ਕਿ "ਇਹ ਬਾਲਕ ਤੇਗ਼ ਦਾ ਧਨੀ ਹੋਵੇਗਾ, ਸ਼ਹਾਦਤ ਦਾ ਜਾਮ ਪੀਵੇਗਾ ਅਤੇ ਇਸ ਦੇ ਗ੍ਰਿਹਿ ਵਿਖੇ ਐਸਾ ਜੋਧਾ ਪੈਦਾ ਹੋਵੇਗਾ, ਜੋ ਮੁਗ਼ਲ ਰਾਜ ਦੀ ਨੀਂਹ ਪੁੱਟ ਦੇਵੇਗਾ ਅਤੇ 'ਤੀਸਰਾ ਪੰਥ' ਕਾਇਮ ਕਰੇਗਾ।" ਇਹ ਬਚਨ ਉਸ ਚੇਤੰਨ ਆਤਮਾ ਨੂੰ ਸਦਾ ਬਲ ਦਿੰਦੇ ਰਹੇ ਤੇ ਬਲ ਲਈ ਲੋੜੀਂਦਾ ਗਿਆਨ। ਗੁਰੂ ਤੇਗ਼ ਬਹਾਦਰ ਜੀ ਨੇ ਜੀਵਨ ਆਦਰਸ਼ 'ਗਿਆਨੀ' ਹੋਣਾ ਮੰਨਿਆ ਹੈ ਅਤੇ 'ਗਿਆਨੀ' ਦਾ ਵਿਸ਼ੇਸ਼ ਸਰੂਪ 'ਨਿਰਭੈਤਾ' ਮੰਨਿਆ ਹੈ ਜੋ ਉਸ ਨੂੰ 'ਬਲਵਾਨ' ਬਣਾਉਂਦੀ ਹੈ। ਨਿਰਭੈ, ਗਿਆਨਮਈ ਬਲ ਨੂੰ ਉਨ੍ਹਾਂ ਕੌਮਾਂ ਦੀ 'ਹੋਣੀ' ਦੇ ਘੜਨ ਵਾਲਾ ਮੰਨਿਆ ਹੈ। ਗੁਰੂ ਹਰਿਗੋਬਿੰਦ ਸਾਹਿਬ ਨੇ ਜੋ ਕੁਝ ਕਿਹਾ ਸੀ ਉਸ ਵਿਚ ਤਿੰਨੇ ਤਤ ਸਨ— ਗਿਆਨ, ਬਲ, ਬੰਧਨ ਰਹਿਤ ਸੁਤੰਤਰ ਬਲਵਾਨ ਹੋਣੀ।

ਗੁਰੂ ਤੇਗ਼ ਬਹਾਦਰ ਜੀ ਦੀ ਗਿਆਨ ਤੇ ਬਲ ਵਾਲੀ ਪ੍ਰਤਿਭਾ ਦਾ ਪਹਿਲਾ ਸਰੋਤ

ਸਿੱਖ ਲਹਿਰ ਦੇ ਇਤਿਹਾਸ ਦਾ ਡੂੰਘਾ ਅਧਿਐਨ ਤੇ ਵਿਚਾਰ ਸੀ। ਸੰਨ 1469 ਤੋਂ 1621 ਤੀਕ ਦੇ ਇਤਿਹਾਸ ਵਿਚੋਂ ਤਿੰਨ ਗੱਲਾਂ ਉਨ੍ਹਾਂ ਨੂੰ ਦਿਸੀਆਂ। (1) ਗੁਰੂ ਨਾਨਕ ਸਾਹਿਬ ਨੇ ਸਾਰੇ ਹਿੰਦੁਸਤਾਨ ਵਿਚ ਪ੍ਰਚਾਰ ਕੀਤਾ, ਕਈ ਥਾਈਂ ਸੰਗਤਾਂ ਕਾਇਮ ਹੋਈਆਂ, ਹਿੰਦੁਸਤਾਨ ਤੋਂ ਬਾਹਰ ਵੀ ਪ੍ਰਚਾਰ ਕੀਤਾ; ਦਿਗਵਿਜੈ ਕੀਤੀ। ਆਪ ਨੇ ਭਾਰਤੀ ਪ੍ਰਚਾਰ ਵਿਚ ਇਹ ਵੰਗਾਰ ਵੀ ਦਿੱਤੀ ਕਿ 'ਜਉ ਤਉ ਪ੍ਰੇਮ ਖੇਲਨ ਕਾ ਚਾਉ। ਸਿਰੁ ਧਰਿ ਤਲੀ ਗਲੀ ਮੇਰੀ ਆਉ'। ਗੁਰੂ ਅੰਗਦ ਸਾਹਿਬ ਨੇ ਪ੍ਰਚਾਰ ਕੇਂਦਰ ਕਰਤਾਰਪੁਰ ਤੋਂ ਖਡੂਰ ਲੈ ਆਂਦਾ। ਗੁਰੂ ਅਮਰਦਾਸ ਜੀ ਨੇ ਵੀ ਗੋਇੰਦਵਾਲ, ਖਡੂਰ ਦੇ ਇਲਾਕੇ ਵਿਚ ਹੀ ਪ੍ਰਚਾਰ ਕੀਤਾ, ਪਰ ਆਪ ਨੇ ਹਰਿਦੁਆਰ, ਕੁਰਕਸ਼ੇਤਰ ਆਦਿ ਤੀਰਥਾਂ ਦਾ ਵੀ ਦੌਰਾ ਕੀਤਾ ਤੇ ਯਾਤਰਾ-ਕਰ ਵਿਰੁੱਧ ਆਵਾਜ਼ ਵੀ ਉਠਾਈ। ਗੁਰੂ ਰਾਮਦਾਸ, ਗੁਰੂ ਅਰਜਨ ਦੇਵ ਜੀ ਨੇ ਅੰਮ੍ਰਿਤਸਰ ਨੂੰ ਕੇਂਦਰ ਰਖ ਕੇ ਮਾਝੇ ਵਿਚ ਪ੍ਰਚਾਰ ਕੀਤਾ। ਸ਼ਹਿਨਸ਼ਾਹ ਅਕਬਰ ਨਾਲ ਸਬੰਧ ਵੀ ਬੜੇ ਸੁਖਾਵੇਂ ਤੇ ਖੁਸ਼-ਗਵਾਰ ਰਹੇ। ਅਕਬਰ ਨੇ ਮਹਿਸੂਸ ਕੀਤਾ ਕਿ ਸਿੱਖ ਲਹਿਰ ਲੋਕ-ਸੇਵਾ, ਭਲੇ ਤੇ ਕਲਿਆਨ ਦੀ ਲਹਿਰ ਹੈ ਅਤੇ ਇਸ ਦਾ ਪ੍ਰਚਾਰ ਮਾਨਵਤਾ ਤੇ ਮਾਨਵੀ-ਧਰਮਾਂ ਦੀ ਸਾਂਝ ਦਾ ਹੈ। ਗੁਰੂ ਹਰਿਗੋਬਿੰਦ ਸਾਹਿਬ ਨੇ ਗੁਰੂ ਨਾਨਕ ਦੇ ਪਾਏ ਪਹੇ ਤੇ ਪੀਲੀ-ਭੀਤ ਤੀਕ ਦਾ ਪ੍ਰਚਾਰ-ਦੌਰਾ ਕੀਤਾ। ਆਪ ਨੇ ਮਹਿਸੂਸ ਕੀਤਾ ਕਿ ਪ੍ਰਚਾਰ ਸੀ ਪਰ ਕੌਮ ਬਲਵਾਨ ਨਹੀਂ ਸੀ ਬਣੀ, ਕੁਝ ਭਗਤੀ ਵਲ ਪਰਵਿਰਤ ਹੋਈ ਸੀ, ਦੇਵ-ਪੂਜਾ, ਅਵਤਾਰ-ਪੂਜਾ, ਕਬਰ-ਪੂਜਾ ਆਦਿ ਘਟੇ ਸਨ, ਪਰ ਜੁਰਤ ਨਹੀਂ ਸੀ ਪੈਦਾ ਹੋਈ। ਰਾਜਸੀ ਜਾਗਰਤੀ ਵੀ ਨਹੀਂ ਸੀ ਅਤੇ ਅਨਿਆਈਂ ਰਾਜ ਨਾਲ ਟੱਕਰ ਲੈਣ ਦਾ ਸਾਹਸ ਨਹੀਂ ਸੀ ਉਪਜਿਆ। ਤ੍ਰਾਸ, ਭੈ, ਡਰ ਛਾਏ ਹੋਏ ਸਨ। ਕੌਮ-ਘਾਤਕ ਖ਼ੁਦਗਰਜ਼ ਹਿੰਦੂਆਂ ਦੀ ਗਿਣਤੀ ਕਾਫ਼ੀ ਸੀ, ਮਾਇਆ-ਮੋਹ ਨਹੀਂ ਸੀ ਟੁੱਟਾ, ਸਿੱਖੀ ਵਿਚ ਵੀ ਮਾਇਆ ਦਾ ਕਾਫ਼ੀ ਦਖ਼ਲ ਸੀ, ਜਿਸ ਕਰਕੇ ਗੁਰੂ-ਪਰਵਾਰਾਂ ਵਿਚ ਵੀ ਪ੍ਰਸਪਰ ਵਿਰੋਧ ਸੀ ਤੇ ਸ਼ਰਮਨਾਕ ਝਗੜੇ ਹੋ ਰਹੇ ਸਨ। ਗੁਰੂ ਤੇਗ਼ ਬਹਾਦਰ ਨੇ ਮਹਿਸੂਸ ਕੀਤਾ ਕਿ ਜੋ ਬਲ ਭਾਰਤੀ ਕੌਮ ਵਿਚ ਆਉਣਾ ਚਾਹੀਦਾ ਸੀ, ਉਹ ਨਹੀਂ ਸੀ ਆਇਆ, ਜੋ ਜਾਗਰਤੀ ਆਉਣੀ ਚਾਹੀਦੀ ਸੀ, ਉਹ ਨਹੀਂ ਸੀ ਆਈ, ਜੋ ਟੱਕਰ ਸਵਾਧੀਨਤਾ, ਗੈਰਤ, ਸ੍ਵੈ-ਸਤਿਕਾਰ ਕਾਇਮ ਕਰਨ ਲਈ ਜਨਤਾ ਨੂੰ ਲੈਣੀ ਚਾਹੀਦੀ ਸੀ, ਉਸ ਲਈ ਜਨਤਾ ਤਿਆਰ ਨਹੀਂ ਸੀ, ਤਿਆਗ ਦੀ ਜੁਰਤ ਪੈਦਾ ਨਹੀਂ ਸੀ ਹੋਈ, ਐਸ਼ ਪ੍ਰਸਤੀ ਤੇ ਇਖਲਾਕੀ ਗਿਰਾਵਟ ਮੌਜੂਦ ਸਨ। ਇਸ ਲਈ ਉਨ੍ਹਾਂ ਅਨੁਭਵ ਕੀਤਾ ਕਿ ਉਨ੍ਹਾਂ ਨੂੰ ਪਿਛਲੇ ਸਾਰੇ ਸਿੱਖ-ਕੇਂਦਰਾਂ ਨਾਲ ਮੁੜ ਨਵਾਂ ਸਬੰਧ ਜੋੜਨਾ ਚਾਹੀਦਾ ਹੈ, ਉਨ੍ਹਾਂ ਉੱਤਰੀ ਭਾਰਤ ਦੇ ਦੌਰੇ ਕੀਤੇ। ਉਨ੍ਹਾਂ ਸਮਝਿਆ ਕਿ ਪੰਜਾਬੀ ਪਿੰਡਾਂ ਵਿਚ ਵੀ ਲਹਿਰ ਦਾ ਹੋਰ ਜ਼ੋਰ ਵਧਾਣਾ ਚਾਹੀਦਾ ਹੈ, ਵਿਸ਼ੇਸ਼ ਕਰ ਕੇ ਮਾਲਵੇ ਅਤੇ ਬਾਂਗਰ ਵਿਚ, ਉਹਨਾਂ ਮਗਰੋਂ ਇਸ ਪਾਸੇ ਦੌਰੇ ਕੀਤੇ, ਉਨ੍ਹਾਂ "ਭੈ ਨ ਮੰਨਣ" ਦੀ ਵੰਗਾਰ ਦੇਣੀ ਜ਼ਰੂਰੀ ਜਾਣੀ। ਉਨ੍ਹਾਂ 'ਬੰਧਨ ਕੱਟਣ' ਦਾਂ ਆਦਰਸ਼ ਥਾਪਣਾ ਨਿਸ਼ਚਿਤ ਕੀਤਾ।

(2) ਗੁਰੂ ਤੇਗ ਬਹਾਦਰ ਸਾਹਿਬ ਨੇ ਗੁਰੂ ਅਰਜਨ ਸਾਹਿਬ ਦੀ ਸ਼ਹੀਦੀ ਬਾਰੇ ਜਾਣਿਆ। ਉਸ ਸ਼ਹੀਦੀ ਦੇ ਸਮੇਂ ਦੇ ਹਾਲਾਤ ਨੂੰ ਚੰਗੀ ਤਰ੍ਹਾਂ ਜਾਣਿਆ। ਆਪ ਨੇ

ਅਨੁਭਵ ਕੀਤਾ ਕਿ ਕੌਮ 'ਭੈ-ਮੁਕਤਿ' ਨਹੀਂ ਸੀ। ਆਪ ਨੇ ਜਾਣਿਆ ਕਿ ਮੁਗ਼ਲ-ਰਾਜ ਸਿੱਖੀ ਵਿਰੋਧੀ ਹੋ ਚੁੱਕਾ ਸੀ, ਪਰਾਧੀਨਤਾ ਤੇ ਹੈ ਹੀ ਸੀ। ਆਪ ਨੇ ਦੇਖਿਆ ਕਿ ਸ਼ਹੀਦੀ ਮਗਰੋਂ ਹਾਲਾਤ ਸੁਧਰੇ ਨਹੀਂ, ਸਗੋਂ ਮੁਗ਼ਲ ਸਾਮਰਾਜ ਸਿੱਖ ਲਹਿਰ ਨੂੰ ਕੁਚਲਣ ਲਈ ਹੋਰ ਤਤਪਰ ਹੁੰਦਾ ਗਿਆ ਸੀ। ਆਪ ਨੇ ਸ੍ਰੀ ਹਰਿਗੋਬਿੰਦ ਜੀ ਨਾਲ ਹੋਈਆਂ ਮੁਗ਼ਲ ਝੜਪਾਂ ਜਾਂ ਲੜਾਈਆਂ ਦੇਖੀਆਂ। ਉਨ੍ਹਾਂ ਦੀ ਗਵਾਲੀਅਰ ਕਿਲ੍ਹੇ ਵਿਚ ਨਜ਼ਰਬੰਦੀ ਦੇ ਸਮੇਂ ਹਾਲਾਤ ਨੂੰ ਜਾਣਿਆ। ਆਪਣੇ ਪਿਤਾ ਜੀ ਦੇ 'ਬੰਦੀਛੋੜ', 'ਮੀਰੀ-ਪੀਰੀ', 'ਚੌਕੀ', 'ਅਕਾਲ ਤਖਤ' ਆਦਿ ਦੇ ਸਿਧਾਂਤਕ ਇਸ਼ਾਰੇ ਸਮਝੇ। ਗੁਰੂ ਅਰਜਨ ਸਾਹਿਬ ਦਾ ਨਿਸ਼ਚਾ ਵੀ ਸੀ ਕਿ ਹੁਣ ਗੁਰੂ ਨੂੰ ਸ਼ਸਤ੍ਰਧਾਰੀ ਹੋ ਕੇ ਰਹਿਣਾ ਚਾਹੀਦਾ ਹੈ। ਜੋ ਸੇਧ ਗੁਰੂ ਹਰਿ ਗੋਬਿੰਦ ਸਾਹਿਬ ਨੇ ਮੀਰੀ-ਪੀਰੀ, ਚੌਕੀ, ਬੰਦੀ-ਛੋੜ, ਅਕਾਲ ਤਖਤ ਦੇ ਵਿਚਾਰਾਂ ਤੇ ਸੰਸਥਾਵਾਂ ਦੁਆਰਾ ਦਿੱਤੀ, ਇਸ ਨੂੰ ਗੁਰੂ ਤੇਗ਼ ਬਹਾਦਰ ਨੇ ਸਮਝਿਆ ਅਤੇ ਉਨ੍ਹਾਂ ਵਿਚਾਰਾਂ ਤੇ ਸੰਸਥਾਵਾਂ ਨੂੰ ਮਜਬੂਤ ਕਰਨ ਲਈ ਉਪਰਾਲੇ ਸੋਚਣੇ ਅਰੰਭ ਦਿੱਤੇ। ਆਪ ਨੇ ਹਾਲਾਤ ਦੀ ਹਕੀਕਤ ਨੂੰ ਸਮਝਣ ਦਾ ਯਤਨ ਕੀਤਾ। ਉਸ ਦੇ ਅਰਥ ਸਮਝੇ ਤੇ ਉਸ ਦੇ ਮੁਕ਼ਾਬਲੇ ਲਈ ਤਿਆਗ ਬ੍ਰਿਤੀ ਪੈਦਾ ਕਰਨ ਦੀ ਲੋੜ ਨੂੰ ਅਨੁਭਵ ਕੀਤਾ। ਸ਼ਕਤੀ ਬਿਨਾਂ ਸਤਿਕਾਰ ਦਾ ਜੀਵਨ ਨਹੀਂ ਮਿਲਦਾ, ਇਹ ਆਪ ਦਾ ਵਿਚਾਰ ਸੀ। ਆਪ ਨੇ ਮਗਰੋਂ ਦੇਖਿਆ ਕਿ ਗੁਰੂ ਹਰਿਰਾਇ ਅਤੇ ਹਰਿਕ੍ਰਿਸ਼ਨ ਜੀ ਵਲ ਵੀ ਮੁਗ਼ਲ ਰਾਜ ਦੀ ਕਠੋਰਤਾ ਬਣੀ ਰਹੀ ਸੀ। ਆਪ ਦ੍ਰਿੜ੍ਹ ਹੋ ਰਹੇ ਸਨ ਕਿ ਮੁਗ਼ਲ-ਰਾਜਸ਼ਾਹੀ ਨਾਲ ਟੱਕਰ ਅਵੱਸ਼ਕ ਹੈ। ਇਸ ਟੱਕਰ ਲਈ ਸਿੱਖਾਂ ਤੇ ਭਾਰਤੀ ਹਿੰਦੂਆਂ ਨੂੰ ਤਿਆਰ ਕਰਨਾ ਜ਼ਰੂਰੀ ਹੈ।

ਗੁਰੂ ਘਰ ਦੇ ਆਪਣੇ ਅੰਦਰੂਨੀ ਹਾਲਾਤ ਵੀ ਵਿਚਾਰਨ ਯੋਗ ਸਨ। ਗੁਰੂ-ਸੰਤਾਨ ਅਤੇ ਥਾਪੇ ਗਏ ਗੁਰੂ ਸਾਹਿਬਾਨ ਵਿਚ ਵਿਰੋਧ ਤਾਂ ਗੁਰੂ ਅੰਗਦ ਦੇਵ, ਗੁਰੂ ਅਮਰਦਾਸ, ਗੁਰੂ ਰਾਮਦਾਸ ਸਮੇਂ ਵੀ ਹੋਇਆ ਸੀ। ਪਰ ਗੁਰੂ ਅਰਜਨ ਸਮੇਂ ਅਤੇ ਮਗਰੋਂ ਟੱਕਰ ਵਧੇਰੇ ਗੰਭੀਰ ਤੇ ਮਾਰੂ ਹੁੰਦੀ ਗਈ ਸੀ। ਸ੍ਰੀ ਪ੍ਰਿਥੀਚੰਦ ਜੀ ਤੇ ਉਨ੍ਹਾਂ ਦੀ ਸੰਤਾਨ, ਗੁਰੂ ਹਰਿਗੋਬਿੰਦ ਸਾਹਿਬ ਤੇ ਧੀਰਮਲ ਜੀ, ਧੀਰਮਲ ਜੀ ਤੇ ਹੋਰ ਸੋਢੀ ਅਤੇ ਗੁਰੂ ਹਰਿਰਾਇ, ਹਰਿਕ੍ਰਿਸ਼ਨ, ਗੁਰੂ ਤੇਗ਼ ਬਹਾਦਰ ਵਿਰੋਧ ਭਰੀ ਟੱਕਰ ਵਿਚ ਸਨ। ਮੁਕਾਬਲੇ ਤੇ ਗੱਦੀਆਂ ਥਾਪੀਆਂ ਹੋਈਆਂ ਸਨ। ਇਹ ਸਭ ਮਾਇਆ ਦਾ ਬਖੇੜਾ ਸੀ। ਗੁਰੂ ਤੇਗ਼ ਬਹਾਦਰ ਜੀ ਨੂੰ ਮਾਇਆ ਦਾ ਗ਼ਲਬਾ ਸਾਰੇ ਜੀਵਾਂ ਤੇ ਦਿੱਸ ਰਿਹਾ ਸੀ। ਆਪ ਨੇ ਪ੍ਰੇਰਨਾ ਕੀਤੀ ਕਿ ਮਨੁੱਖ ਇਸ ਗ਼ਲਬੇ ਵਿਚੋਂ ਨਿਕਲਣ। ਕੇਵਲ ਨਾਮ ਜਾਮ ਜਪਣ ਦੀ ਸਹਾਇਤਾ ਨਾਲ ਹੀ ਨਿਕਲ ਸਕਦੇ ਸਨ। ਇਹ ਆਪ ਨੇ ਨਤੀਜਾ ਕੱਢਿਆ ਸੀ।

(3) ਆਪ ਨੇ ਪੂਰੀ ਤਰ੍ਹਾਂ ਗੁਰਬਾਣੀ ਨੂੰ ਵਿਚਾਰਿਆ। ਆਪ ਨੇ ਨਿਸ਼ਚਾ ਕੀਤਾ ਕਿ ਨਾਮ ਸਿਮਰਨ ਤੇ ਭਗਤੀ ਹੀ ਕੌਮ ਦੀ ਹਰ ਪ੍ਰਕਾਰ ਦੀ ਕਲਿਆਨ ਦਾ ਰਸਤਾ ਹੈ। ਇਸੇ ਨਾਲ ਹੀ ਉਹ ਸ਼ਕਤੀ ਵੀ ਪੈਦਾ ਹੋਵੇਗੀ, ਜੋ ਬੰਧਨ ਕੱਟ ਸਕਦੀ ਹੈ। ਆਪ ਨੇ ਨਾਮ ਭਗਤੀ ਤੇ ਵਿਚਾਰ ਨੂੰ ਕੇਂਦ੍ਰਿਤ ਕਰਨਾ ਜ਼ਰੂਰੀ ਸਮਝਿਆ। ਗੁਰੂ ਹਰਿਗੋਬਿੰਦ ਸਾਹਿਬ ਨੇ ਵੀ ਆਪ ਨੂੰ ਬਕਾਲੇ ਨਿਵਾਸ ਦੀ ਪ੍ਰੇਰਨਾ ਇਸੇ ਲਈ ਹੀ ਕੀਤੀ ਕਿ ਆਪ ਭਗਤੀ ਵਿਚ ਦ੍ਰਿੜ੍ਹ ਹੋ ਕੇ ਸ਼ਕਤੀ ਦੀ ਵਰਤੋਂ ਸਿਖਾਉਣ। ਦੂਜੇ, ਮੁਗ਼ਲਸ਼ਾਹੀ ਨਾਲ ਆਖ਼ਰੀ ਟੱਕਰ ਲਈ ਸਮੇਂ ਦੀ

ਉਡੀਕ ਕਰਨੀ ਉੱਚਿਤ ਹੈ। ਤਿਆਰੀ ਹੋ ਜਾਵੇ, ਕੌਮ ਜਾਗ ਪਵੇ, ਤਦ ਹੀ ਟੱਕਰ ਹੋਣੀ ਚਾਹੀਦੀ ਹੈ। ਨਾਮ-ਭਗਤੀ ਨੂੰ ਆਪ ਨੇ ਦ੍ਰਿੜ੍ਹ ਕੀਤਾ, ਪਰ ਕੌਮ ਨੂੰ ਨਿਰਭੈਤਾ, ਜਾਨ-ਵਾਰਨ, ਤਿਆਗ ਕਰਨ ਦੀ ਪ੍ਰੇਰਨਾ ਦੇਣ ਲਈ ਆਪ ਨੇ ਇਨ੍ਹਾਂ ਵਿਚਾਰਾਂ ਨੂੰ ਸਮਝਣ ਦਾ ਯਤਨ ਕੀਤਾ।

ਸੋ ਜੀਵਨ ਦੇ ਇਸ ਭਾਗ ਵਿਚ ਵਿਸ਼ੇਸ਼ ਵਿਚਾਰਾਂ ਤੇ ਘਟਨਾਵਾਂ ਨੇ ਆਪ ਦੀ ਪ੍ਰਤਿਭਾ ਦੀ ਉਸਾਰੀ ਕੀਤੀ। ਸਿੱਖੀ ਦੀ ਮੁਗ਼ਲਸ਼ਾਹੀ ਨਾਲ ਟੱਕਰ ਆਪ ਨੂੰ ਅਵੱਸ਼ ਜਾਪ ਰਹੀ ਸੀ। ਕੌਮ ਨੂੰ ਉਸ ਲਈ ਤਿਆਰ ਕਰਨਾ ਜ਼ਰੂਰੀ ਹੀ ਸੀ।

**ਭਾਗ ਦੂਜਾ**

ਸੰਨ 1644 ਤੋਂ 1664 ਤੀਕ ਆਪ ਆਪਣੇ ਨਾਨਕੇ ਪਿੰਡ ਬਕਾਲੇ ਰਹੇ। ਗੁਰੂ ਨਾਨਕ ਦੀ ਗੱਦੀ ਦੀ ਲੋੜ ਹੀ ਇਹ ਸੀ, ਸਮੇਂ ਦੀ ਵੀ ਉਡੀਕ ਸੀ ਅਤੇ ਹਾਲਾਤ ਦਾ ਹੋਰ ਜਾਇਜ਼ਾ ਲੈਣਾ ਵੀ ਅਵੱਸ਼ਕ ਸੀ ਕਿ ਆਪ ਭਗਤੀ ਕਰਨ ਅਤੇ ਦੇਸ਼ ਯਾਤਰਾ ਵਿਚ ਵਿਚਰ ਕੇ ਹਾਲਾਤ ਦਾ ਅਨੁਭਵ ਵੀ ਕਰਨ। ਰੱਬ ਜਾਣੇ ਆਪ ਇਹ ਵੀ ਅਨੁਭਵ ਕਰਦੇ ਹੋਣ ਕਿ ਦੱਖਣ ਵਿਚ ਪਹਿਲਾਂ ਹੀ ਔਰੰਗਜ਼ੇਬ ਲੜਾਈਆਂ ਵਿਚ ਉਲਝ ਰਿਹਾ ਸੀ। ਸ਼ਿਵਾ ਜੀ ਦਾ ਅੰਦੋਲਨ ਜਾਰੀ ਸੀ। ਬੀਜਾਪੁਰ, ਗੋਲਕੰਡਾ ਆਦਿ ਦੀਆਂ ਮੁਸਲਮਾਨੀ ਰਿਆਸਤਾਂ ਸੁਤੰਤਰ ਸਨ। ਆਪ ਨੇ ਸ਼ਾਇਦ ਇਹ ਮਹਿਸੂਸ ਕੀਤਾ ਕਿ ਉੱਤਰੀ ਭਾਰਤ ਵਿਚ ਜਾਗਰਤੀ ਪੈਦਾ ਕਰਨ ਦੀ ਲੋੜ ਵਧੇਰੇ ਹੈ ਤੇ ਇਹ ਗੱਲ ਠੀਕ ਵੀ ਸੀ, ਕਿਉਂਕਿ ਦੇਸ਼ ਦੇ ਇਸੇ ਭਾਗ ਵਿਚ ਮੁਗਲਸ਼ਾਹੀ ਦਾ ਦਬਦਬਾ ਬਹੁਤ ਵੱਧ ਸੀ ਅਤੇ ਜਬਰ ਵੀ। ਇਸੇ ਹਿੱਸੇ ਵਿਚ ਆਗਰਾ ਜਾਂ ਦਿੱਲੀ ਉਨ੍ਹਾਂ ਦੀਆਂ ਰਾਜਧਾਨੀਆਂ ਸਨ। ਪੰਜਾਬ ਵਿਚ ਵੀ ਉਨ੍ਹਾਂ ਦਾ ਅਧਿਕਾਰ ਪੂਰਨ ਸੀ। ਉਹ ਇਨ੍ਹਾਂ ਪਾਸਿਆਂ ਤੋਂ ਹੀ ਲੰਘਦੇ ਵਿਜਈ ਹੋਏ ਸਨ। ਇਨ੍ਹਾਂ ਪਾਸਿਆਂ ਵੱਲ ਉਨ੍ਹਾਂ ਦੀ ਆਵਾਜਾਈ ਵੀ ਕਾਫ਼ੀ ਸੀ।

ਪਰ ਇਨ੍ਹਾਂ ਸਾਰੇ ਹਾਲਾਤ ਨੂੰ, ਦੌਰਾ ਕਰਕੇ, ਜ਼ਾਤੀ ਤੌਰ ਤੇ ਜਾਚਣ ਤੋਂ ਪਹਿਲਾਂ ਆਪ ਨੇ ਤਪ-ਭਗਤੀ ਦੁਆਰਾ ਆਪਣੇ ਆਪ ਨੂੰ ਤਿਆਰ ਕੀਤਾ। ਭਾਵੇਂ ਭਗਤ ਦੀ ਅਵਸਥਾ ਕਿੰਨੀ ਵੀ ਉੱਚੀ ਹੋ ਜਾਵੇ, ਉਸ ਨੂੰ ਸਮੀਪਤਾ ਜਾਂ ਸਾਯੁਜਤਾ ਪ੍ਰਾਪਤ ਹੋਵੇ, ਪਰ ਉਹ ਭਗਤੀ, ਸਿਮਰਨ ਬਿਨਾਂ ਨਹੀਂ ਰਹਿ ਸਕਦਾ। ਭਗਤੀ ਸਾਧੂ ਨੂੰ ਅਟੱਲ ਅਮਰ ਕਰਦੀ ਹੈ।

**"ਨਾਮੁ ਰਹਿਓ ਸਾਧੂ ਰਹਿਓ, ਰਹਿਓ ਗੁਰੁ ਗੋਬਿੰਦੁ"**

ਨਾਮ ਅਟੱਲ ਹੈ, ਸਾਧੂ ਅਮਰ-ਅਟੱਲ ਹੈ। ਅਨਿੰਨ ਭਗਤੀ ਆਪ ਨੇ ਕੀਤੀ। ਪੂਰਾ ਤਿਆਗ ਜਿਸ ਦਾ ਆਪ ਨੇ ਉਪਦੇਸ਼ ਕਰਨਾ ਸੀ, ਕਰਕੇ ਦਸਿਆ।

ਗੁਰੂ ਹਰਿਗੋਬਿੰਦ ਸਾਹਿਬ ਸੰਨ 1644 ਵਿਚ ਜੋਤੀ ਜੋਤਿ ਸਮਾਏ। ਸੰਨ 1644 ਤੋਂ 1661 ਤੀਕ ਗੁਰੂ ਹਰਿ ਰਾਇ ਸਾਹਿਬ ਗੁਰਗੱਦੀ ਤੇ ਸੁਸ਼ੋਭਿਤ ਰਹੇ। ਸੰਨ 1661 ਤੋਂ 1664 ਤੀਕ ਗੁਰੂ ਹਰਿਕ੍ਰਿਸ਼ਨ ਮਹਾਰਾਜ ਗੁਰਗੱਦੀ ਤੇ ਬਿਰਾਜਮਾਨ ਰਹੇ। ਗੁਰੂ ਤੇਗ਼ ਬਹਾਦਰ ਸੰਨ 1664 ਤੋਂ 1675 ਤੀਕ ਗੁਰਗੱਦੀ ਤੇ ਰਹੇ। ਗੁਰੂ ਗੋਬਿੰਦ ਸਿੰਘ ਜੀ ਸੰਨ 1675 ਤੋਂ 1708 ਤੀਕ ਗੁਰੂ ਸਨ। ਔਰੰਗਜ਼ੇਬ ਦਾ ਜਨਮ ਸੰਨ 1618 ਵਿਚ ਹੋਇਆ। ਉਹ ਆਪਣੇ ਪਿਤਾ ਸ਼ਾਹ ਜਹਾਨ ਨੂੰ ਕੈਦ ਕਰਕੇ ਅਤੇ ਆਪਣੇ ਭਰਾਵਾਂ ਨੂੰ ਮਾਰ ਕੇ ਸੰਨ 1658

ਵਿਚ ਹਿੰਦੁਸਤਾਨ ਦੇ ਤਖ਼ਤ ਤੇ ਬੈਠਾ। ਇਸ ਤੋਂ ਪਹਿਲਾਂ ਉਹ ਦੱਖਣ (1636-1644) ਤੇ ਗੁਜਰਾਤ ਦਾ ਵਾਇਸਰਾਏ ਰਿਹਾ, ਮੁਲਤਾਨ ਤੇ ਸਿੰਧ ਦਾ ਗਵਰਨਰ (1648-1652) ਰਿਹਾ, ਉਸ ਨੇ ਕਈ ਮੁਹਾਸਰਿਆਂ ਤੇ ਲੜਾਈਆਂ ਵਿਚ (ਜਿਵੇਂ ਕੰਧਾਰ (1649) ਦੀ ਲੜਾਈ ਤੇ 1652 ਦੀ ਲੜਾਈ ਵਿਚ) ਭਾਗ ਲਿਆ, ਮੁੜ 1653-1658 ਤੀਕ ਦੱਖਣ ਦਾ ਵਾਇਸਰਾਏ ਰਿਹਾ। ਉਸ ਨੇ ਪਿਤਾ ਵਿਰੁੱਧ ਬਗ਼ਾਵਤ ਕੀਤੀ ਅਤੇ ਉਸ ਨੂੰ 1658 ਵਿਚ ਆਗਰੇ ਦੇ ਕਿਲ੍ਹੇ ਵਿਚ ਬੰਦੀ ਬਣਾ ਦਿੱਤਾ। ਉਸ ਨੇ ਆਪਣੇ ਭਰਾ ਮੁਰਾਦ ਨੂੰ ਕੈਦ ਕੀਤਾ, ਦਾਰਾ ਸ਼ਿਕੋਹ ਨੂੰ 1659 (ਅਗਸਤ) ਵਿਚ ਕਤਲ ਕੀਤਾ। ਮੁਰਾਦ ਨੂੰ 1661 ਵਿਚ ਕਤਲ ਕੀਤਾ।

ਔਰੰਗਜ਼ੇਬ ਦੇ ਰਾਜ ਸਮੇਂ ਦੇ ਦੋ ਭਾਗ ਸਨ। ਪਹਿਲੇ 25 ਵਰ੍ਹੇ ਉਹ ਉੱਤਰੀ ਹਿੰਦ ਵਿਚ ਰਿਹਾ ਅਤੇ ਇਹ ਭਾਗ ਵੀ ਯੁੱਧਾਂ, ਲੜਾਈਆਂ ਦਾ ਕੇਂਦਰ ਬਣਿਆ ਰਿਹਾ। ਦੂਜੇ 25 ਵਰ੍ਹੇ ਉਹ ਦੱਖਣ ਵਿਚ ਹੀ ਰਿਹਾ ਅਤੇ ਉਹ ਭਾਗ ਵੀ ਲੜਾਈਆਂ ਦਾ ਕੇਂਦਰ ਰਿਹਾ। ਸੰਨ 1658 ਤੋਂ 1682 ਤੀਕ ਉਹ ਉੱਤਰੀ ਹਿੱਸੇ ਵਿਚ ਰਿਹਾ। ਤਿੰਨ ਪ੍ਰਕਾਰ ਦੀਆਂ ਲੜਾਈਆਂ ਜਾਂ ਬਗ਼ਾਵਤਾਂ ਹੋਈਆਂ। (1) ਪਹਿਲੀਆਂ ਉਹ ਬਗ਼ਾਵਤਾਂ ਤੇ ਬਦਅਮਨੀਆਂ ਸਨ, ਜੋ ਬਾਦਸ਼ਾਹ ਦੀ ਬਦਲੀ ਵੇਲੇ ਅਵੱਸ਼ ਹੁੰਦੀਆਂ ਸਨ, ਵਿਸ਼ੇਸ਼ ਕਰਕੇ ਮੁਗ਼ਲ ਬਾਦਸ਼ਾਹਾਂ ਦੀ ਬਦਲੀ ਸਮੇਂ। ਹਰ ਪਾਸੇ ਬਦਅਮਨੀ ਫ਼ੈਲ ਜਾਂਦੀ ਸੀ, ਹਕੂਮਤ ਢਿੱਲੀ ਪੈ ਜਾਂਦੀ ਸੀ, ਰਾਜ-ਕਾਜ ਦੇ ਕੰਮ ਬੰਦ ਹੋ ਜਾਂਦੇ ਸਨ, ਅਫ਼ਸਰ ਮਨ-ਮਾਨੀਆਂ ਕਰਦੇ ਸਨ, ਲੁੱਟ, ਮਾਰ-ਧਾੜ, ਵਧ ਜਾਂਦੀ ਸੀ। ਸਰਦਾਰ ਆਪਣੇ ਘਰ ਭਰਨ ਦੀ ਕਰਦੇ ਸਨ—ਉਨ੍ਹਾਂ ਨੂੰ ਕਿਸੇ ਦਾ ਭੈ ਨਹੀਂ ਸੀ ਹੁੰਦਾ। ਔਰੰਗਜ਼ੇਬ ਦੇ ਸਮੇਂ ਪਹਿਲਾਂ ਇਹੋ ਹੀ ਹੋਇਆ। ਉਹ ਆਪ ਪਿਉ ਤੇ ਭਰਾਵਾਂ ਨੂੰ ਦਬਾਉਣ ਤੇ ਮਾਰਨ ਵਿਚ ਲੱਗਾ ਰਿਹਾ।

(2) ਜਦੋਂ ਉਹ ਗੱਦੀ ਤੇ ਪੱਕਾ ਹੋ ਗਿਆ ਤਾਂ ਉਸ ਨੇ ਹਿੰਦੂਆਂ ਦੇ ਮੰਦਰ ਗਿਰਾਏ ਤੇ ਉਨ੍ਹਾਂ ਦੀ ਥਾਂ ਤੇ ਮਸੀਤਾਂ ਬਣਾਈਆਂ ਆਦਿ। ਤੇ ਹਿੰਦੂਆਂ ਨੇ ਕਈ ਪਾਸੇ ਬਗ਼ਾਵਤਾਂ ਕੀਤੀਆਂ, ਸਤਿਨਾਮੀਆਂ ਦੀਆਂ ਬਗ਼ਾਵਤਾਂ ਹੋਈਆਂ, ਬਦਅਮਨੀ ਹੀ ਰਹੀ।

(3) ਤੀਜੀਆਂ ਬਗ਼ਾਵਤਾਂ ਉਨ੍ਹਾਂ ਰਾਜਿਆਂ ਦੀਆਂ ਸਨ, ਜੋ ਪਹਿਲਾਂ ਕਰ ਦਿੰਦੇ ਸਨ।

ਕੂਚ ਬਿਹਾਰ ਤੇ ਆਸਾਮ ਦੇ ਜੁੱਧਾਂ ਵਿਚ ਔਰੰਗਜ਼ੇਬ ਕਈ ਸਾਲ ਰੁੱਝਾ ਰਿਹਾ। ਫਿਰ ਉਹ ਅਫ਼ਗਾਨਾਂ ਨਾਲ ਲੜਾਈਆਂ ਵਿਚ ਰੁੱਝ ਗਿਆ, ਫਿਰ ਉਹ ਰਾਜਪੂਤਾਨੇ ਵਿਚ ਲੜਾਈਆਂ ਛੇੜ ਬੈਠਾ। ਰਾਜ ਦੇ ਦੂਜੇ ਅੱਧ ਵਿਚ ਉਹ ਮਰਾਠਿਆਂ ਤੇ ਗੋਲਕੰਡਾ ਤੇ ਬੀਜਾਪੁਰ ਨਾਲ ਉਲਝਿਆ ਰਿਹਾ। ਵਿਚੇ ਸ਼ਹਿਜ਼ਾਦਾ ਅਕਬਰ ਦੀ ਬਗ਼ਾਵਤ ਹੋਈ।

ਲੜਾਈਆਂ ਵਿਚ ਦੇਸ਼ ਦੀ ਹਾਲਤ ਬੜੀ ਖ਼ਰਾਬ ਸੀ। ਔਰੰਗਜ਼ੇਬ ਗੁਰੂ ਹਰਿਰਾਏ, ਗੁਰੂ ਹਰਿ ਕ੍ਰਿਸ਼ਨ, ਗੁਰੂ ਤੇਗ਼ ਬਹਾਦਰ ਤੇ ਗੁਰੂ ਗੋਬਿੰਦ ਸਿੰਘ ਦਾ ਸਮਕਾਲੀ ਸੀ। ਗੁਰੂ ਹਰਿ ਰਾਇ ਸਾਹਿਬ ਨੂੰ ਉਸ ਨੇ ਦਿੱਲੀ ਸੱਦ ਭੇਜਿਆ। ਰਾਮਰਾਏ ਨੂੰ ਉਸ ਨੇ ਹੱਥਾਂ ਤੇ ਪਾ ਲਿਆ। ਗੁਰੂ ਘਰ ਵਿਚ ਵਿਰੋਧ ਨੂੰ ਹਵਾ ਦਿੱਤੀ। ਗੁਰੂ ਹਰਿ ਕ੍ਰਿਸ਼ਨ ਨੂੰ ਸਦ ਭੇਜਿਆ। ਆਪ

ਦਿੱਲੀ ਵਿਖੇ ਹੀ ਬੀਮਾਰੀ ਕਾਰਨ ਜੋਤੀ ਜੋਤਿ ਸਮਾ ਗਏ। ਗੁਰੂ ਤੇਗ ਬਹਾਦਰ ਸਾਹਿਬ ਦੇਸ਼ ਦੀ ਹਾਲਤ ਦਾ ਅਨੁਮਾਨ ਲਾਉਣ ਲਈ 1660 ਤੋਂ 1664 ਤੀਕ ਉੱਤਰੀ ਭਾਰਤ ਦੇ ਦੌਰੇ ਤੇ ਰਹੇ। ਹਾਲੀ ਆਪ ਗੁਰੂ ਨਹੀਂ ਸਨ। ਆਪ ਨੇ ਦੇਸ਼ ਦੀ ਦੁਰਦਸ਼ਾ ਵੇਖੀ। ਹਰ ਪਾਸੇ ਭਾਰਤੀਆਂ ਤੇ ਜਬਰ, ਧੱਕਾ, ਅਨਿਆਂ ਸੀ। ਔਰੰਗਜ਼ੇਬ ਦਾ ਰਾਜ ਵਿਸ਼ੇਸ਼ ਕਰਕੇ ਜਬਰ, ਧੱਕੇ, ਤਅਸਬ ਤੇ ਅਧਾਰਤ ਸੀ। ਸਰ ਜਾਦੂ ਨਾਥ ਸਰਕਾਰ ਨੇ ਆਪਣੀ ਪੁਸਤਕ History of Aurangzeb, Volume III ਵਿਚ The Islamic State Church in India ਨਾਂ ਦਾ ਇਕ ਕਾਂਡ ਦਿੱਤਾ ਹੈ, ਜਿਸ ਤੋਂ ਪਤਾ ਲੱਗ ਸਕਦਾ ਹੈ ਕਿ ਹਿੰਦੂ ਰਿਆਇਆ ਨਾਲ ਔਰੰਗਜ਼ੇਬ ਦਾ ਕੀ ਸਲੂਕ ਸੀ?

ਪਹਿਲੀ ਸਿੱਧੀ ਗੱਲ ਹੀ ਉਸ ਰਾਜ ਦੀ ਇਹ ਸੀ ਕਿ ਗ਼ੈਰ-ਮੁਸਲਮਾਨ ਮੁਸਲਮਾਨ ਦੇਸ਼ ਜਾਂ ਰਾਜ ਦੀ ਪਰਜਾ ਨਹੀਂ ਹੋ ਸਕਦੇ। ਗ਼ੈਰ-ਮੁਸਲਮਾਨ ਆਪਣੇ ਦੇਸ਼ ਵਿਚ ਹੀ ਘਟੀਆ ਸ਼ਹਿਰੀ ਹੋ ਕੇ ਰਹੇਗਾ, ਉਹ ਦਾਸ ਬਣਾਇਆ ਜਾਏਗਾ। ਜਦੋਂ ਭਾਰਤ ਵਿਚ ਮੁਸਲਮਾਨ ਰਾਜ ਕਾਇਮ ਹੋ ਗਿਆ ਤਾਂ ਗ਼ੈਰ-ਮੁਸਲਮਾਨ ਨੂੰ ਰਾਜ ਵਿਚ ਰਹਿਣ ਲਈ ਜਜ਼ੀਆ ਦੇਣਾ ਪੈਂਦਾ ਸੀ, ਜਜ਼ੀਆ ਦੇ ਦਰ ਭਿੰਨ ਭਿੰਨ ਲੋਕਾਂ ਲਈ ਭਿੰਨ ਭਿੰਨ ਸਨ, ਉਨ੍ਹਾਂ ਦੀ ਮਾਲੀ ਹਾਲਤ ਅਨੁਸਾਰ। ਗ਼ੈਰ-ਮੁਸਲਮਾਨ ਨੂੰ ਖ਼ਰਾਜ ਵੀ ਦੇਣਾ ਪਵੇਗਾ। ਤਦ ਹੀ ਉਹ ਜ਼ਮੀਨ ਦੀ ਮਾਲਕੀ ਰਖ ਸਕਦਾ ਸੀ। ਉਹ ਖ਼ਰਾਜ ਗੁਜ਼ਾਰ ਹੋ ਕੇ ਹੀ ਮੁਸਲਮਾਨੀ ਰਾਜ ਵਿਚ ਰਹਿ ਸਕਦਾ ਸੀ। ਔਰੰਗਜ਼ੇਬ ਨੇ ਜਜ਼ੀਆ, ਖ਼ਰਾਜ ਕਾਇਮ ਰਖੇ, ਉਸ ਨੇ ਹਿੰਦੂ ਮੰਦਰ (ਮਥਰਾ, ਬਿੰਦ੍ਰਾਬਨ, ਸੋਮਨਾਥ) ਤਬਾਹ ਕਰ ਦਿੱਤੇ, ਨਵੇਂ ਮੰਦਰ ਬਣਨੇ ਮਨਾ ਕਰ ਦਿੱਤੇ, ਨਵੇਂ ਬਣੇ ਮੰਦਰ ਨਸ਼ਟ ਕਰ ਦਿੱਤੇ। ਪੁਰਾਤਨ ਮੰਦਰਾਂ ਨੂੰ ਤਬਾਹ ਕੀਤਾ। ਹਿੰਦੂਆਂ ਉੱਤੇ ਹੋਰ ਵੀ ਕਈ ਪ੍ਰਕਾਰ ਦੇ ਕਰ ਲੱਗੇ। ਤਿਜਾਰਤ ਵਿਚ ਹਿੰਦੂਆਂ ਦੇ ਮਾਲ ਤੇ ਮਸੂਲ ਵੱਧ ਸੀ, ਮੁਸਲਮਾਨਾਂ ਦੇ ਮਾਲ ਤੇ ਘੱਟ। ਆਮ ਕਰ ਕੇ ਹਿੰਦੂਆਂ ਨੂੰ 5% ਮਸੂਲ ਦੇਣਾ ਪੈਂਦਾ ਸੀ ਅਤੇ ਮੁਸਲਮਾਨਾਂ ਨੂੰ $2\frac{1}{2}\%$। ਕਈ ਹਾਲਾਤ ਵਿਚ ਮੁਸਲਮਾਨਾਂ ਲਈ ਮਸੂਲ ਹਟਾ ਦਿੱਤਾ ਗਿਆ ਸੀ, ਪਰ ਹਿੰਦੂਆਂ ਲਈ 5% ਹੀ ਜਾਰੀ ਰਿਹਾ। ਜੋ ਹਿੰਦੂ ਧਰਮ ਬਦਲੀ ਕਰਕੇ ਮੁਸਲਮਾਨ ਹੋ ਜਾਂਦੇ, ਉਨ੍ਹਾਂ ਨੂੰ ਨਾ ਕੇਵਲ ਇਹ ਛੋਟਾਂ ਹੀ ਮਿਲ ਜਾਂਦੀਆਂ, ਸਗੋਂ ਬੜੇ ਵੱਡੇ ਇਨਾਮ ਤੇ ਜਗੀਰਾਂ ਵੀ ਦਿੱਤੀਆਂ ਜਾਂਦੀਆਂ ਸਨ। ਹਿੰਦੂਆਂ ਲਈ ਸਰਕਾਰੀ ਨੌਕਰੀਆਂ ਲਗਭਗ ਬੰਦ ਸਨ। ਕਈ ਅਹੁਦਿਆਂ ਤੇ ਤਾਂ ਕੇਵਲ ਮੁਸਲਮਾਨ ਹੀ ਲੱਗ ਸਕਦੇ ਸਨ। ਹਿੰਦੂਆਂ ਦੇ ਮੇਲੇ, ਤਿਉਹਾਰ ਬੰਦ ਕੀਤੇ ਗਏ। ਹਰ ਤਰ੍ਹਾਂ ਹਿੰਦੂਆਂ ਨਾਲ ਜਬਰ, ਧੱਕਾ ਹੁੰਦਾ ਸੀ। ਉਨ੍ਹਾਂ ਦੀਆਂ ਬਹੂ-ਬੇਟੀਆਂ ਦੀ ਇੱਜ਼ਤ ਵੀ ਸਦਾ ਖ਼ਤਰੇ ਵਿਚ ਸੀ। ਮਥਰਾ ਜ਼ਿਲ੍ਹੇ ਦੇ ਹਿੰਦੂ ਇਤਨੇ ਤੇਜ਼ ਹੋ ਗਏ ਕਿ ਉਨ੍ਹਾਂ 1669 ਵਿਚ ਇਕ ਤਕੜੀ ਬਗ਼ਾਵਤ ਕੀਤੀ, ਜੋ ਬੁਰੀ ਤਰ੍ਹਾਂ ਕੁਚਲੀ ਗਈ। 1672 ਵਿਚ ਸਤਿਨਾਮੀਆਂ ਦੀ ਬਗ਼ਾਵਤ ਹੋਈ। ਗੁਰੂ ਤੇਗ਼ ਬਹਾਦਰ ਸਾਹਿਬ ਨੇ ਦੌਰੇ ਦੇ ਸਮੇਂ ਪੂਰਾ ਅਨੁਮਾਨ ਲਗਾਇਆ ਕਿ ਹਿੰਦੂਆਂ ਜਾਂ ਭਾਰਤੀਆਂ ਦੀ ਦਸ਼ਾ ਕਿੰਨੀ ਖਰਾਬ ਹੈ। ਭਗਤ ਕੇਵਲ ਪ੍ਰਭੂ-ਯਾਦ ਵਿਚ ਮਗਨ ਨਹੀਂ ਰਹਿੰਦਾ, ਖ਼ਲਕਤ ਦਾ ਦੁੱਖ ਦੂਰ ਕਰਨਾ, ਅਸਲ ਭਗਤੀ ਹੈ। ਉਨ੍ਹਾਂ ਨੇ ਕੌਮ ਨੂੰ ਬੰਧਨ ਮੁਕਤ ਕਰਨ ਦਾ ਦ੍ਰਿੜ੍ਹ ਫ਼ੈਸਲਾ ਕੀਤਾ।

ਗੁਰੂ ਤੇਗ ਬਹਾਦਰ ਸਾਹਿਬ ਨੇ ਦੋਵੇਂ ਦੌਰੇ ਉੱਤਰ ਵਲ ਕੀਤੇ ਹਨ। ਪਿੱਛੇ ਕਿਹਾ ਗਿਆ ਹੈ ਕਿ ਉੱਤਰੀ ਹਿੱਸੇ ਵਿਚ ਹੀ ਉਨ੍ਹਾਂ ਦੇ ਸਮੇਂ ਗੜਬੜ ਵੱਧ ਸੀ। ਉੱਤਰ ਪ੍ਰਦੇਸ਼ ਦੇ ਪਿੰਡਾਂ ਵਿਚ ਬੜੀ ਹਲਚਲ ਸੀ। ਉਸ ਦਾ ਕਾਰਨ ਇਹ ਸੀ ਕਿ ਕਈ ਪਿੰਡਾਂ ਦੇ ਪਿੰਡ ਹੀ ਅੱਗੇ ਤੁਰ ਰਹੇ ਸਨ, ਸਾਰੀ ਆਬਾਦੀ ਅੱਗੇ ਵੱਧ ਰਹੀ ਸੀ ਤੇ ਉਹ ਹਲ-ਚਲ ਪੈਦਾ ਕਰਦੇ ਸਨ। ਕਈ ਜਟ ਪਹਿਲਾਂ ਸੰਨ 1600 ਵਿਚ ਮਥਰਾ ਤੇ ਅਲੀਗੜ੍ਹ ਵਿਚ ਬੈਠੇ। ਮਗਰੋਂ ਉਹ ਇਤਨੇ ਤਾਕਤਵਰ ਹੋ ਗਏ ਕਿ ਉਹ ਜੋੜ ਪਰਗਨਾਂ ਦੇ ਮਾਲਕ ਹੀ ਬਣ ਗਏ। ਉਨ੍ਹਾਂ ਦੇ ਸਰਦਾਰ ਨੰਦ ਰਾਮ ਨੇ ਮਾਲੀਆ ਦੇਣਾ ਹੀ ਬੰਦ ਕਰ ਦਿੱਤਾ। ਔਰੰਗਜ਼ੇਬ ਨੇ ਉਸ ਨੂੰ ਹਰਾਇਆ। ਦਾਰਾ-ਸ਼ਕੋਹ ਮਥਰਾ ਦਾ ਮਾਲਕ ਸੀ। ਇਹ ਇਲਾਕਾ ਉਸ ਨੂੰ ਜਾਗੀਰ ਵਜੋਂ ਮਿਲਿਆ ਹੋਇਆ ਸੀ। ਜਦੋਂ ਉਹ ਤਖ਼ਤ ਨਸ਼ੀਨੀ ਦੀ ਜੰਗ ਵਿਚ ਲੱਗ ਗਿਆ ਤਾਂ ਉਨ੍ਹਾਂ ਸਾਰੇ ਪਿੰਡਾਂ ਵਿਚ ਗੜਬੜ ਮੱਚ ਗਈ। ਸੰਨ 1658 ਵਿਚ ਔਰੰਗਜ਼ੇਬ ਨੇ ਫ਼ੌਜਾਂ ਭੇਜ ਕੇ ਇਸ ਇਲਾਕੇ ਨੂੰ ਦਬਾਇਆ। ਸੰਨ 1662 ਵਿਚ ਅਲੀਗੜ੍ਹ ਦੇ ਇਲਾਕੇ ਵਿਚ ਇਤਨੀ ਗੜਬੜ ਮੱਚੀ ਕਿ ਇਥੇ ਵੀ ਫ਼ੌਜ ਭੇਜਣੀ ਪਈ। ਸੰਨ 1659 ਵਿਚ ਰਾਜਪੂਤਾਂ ਨੇ ਵੀ ਹਰ ਪਾਸੇ ਗੜਬੜ ਮਚਾ ਦਿੱਤੀ। ਬਹਾਦਰ ਪੰਚ ਕੋਟੀ ਨੇ ਬਗ਼ਾਵਤ ਕਰ ਦਿੱਤੀ। ਸੰਨ 1663 ਵਿਚ ਸੰਬਲ ਅਫ਼ਗਾਨਾਂ ਨੇ ਮੁਗ਼ਲ-ਭਾਰਤ ਨੂੰ ਲੁੱਟਣਾ ਸ਼ੁਰੂ ਕਰ ਦਿੱਤਾ। ਸੰਨ 1660 ਵਿਚ ਭੀਲ ਜ਼ਿਮੀਂਦਾਰ ਚਕਰਸੈਨ ਬਾਗ਼ੀ ਹੋ ਗਿਆ। ਦੁਰਜਨ ਸਿੰਘ ਨੇ ਵੀ ਬਗ਼ਾਵਤ ਕੀਤੀ। ਹਮੀਰ ਸੈਨ ਨੇ 1665 ਵਿਚ ਸ਼ਾਹਬਾਦ ਵਿਚ ਬਗ਼ਾਵਤ ਕਰ ਦਿੱਤੀ। ਰਾਠੌਰ ਰਿਆਸਤ ਸਦਾ ਹੀ ਬਾਗ਼ੀ ਰਹੀ ਸੀ। ਸੰਨ 1670 ਵਿਚ ਰਾਠੌਰਾਂ ਨੇ ਬੜੀ ਗੜਬੜ ਕੀਤੀ। ਸੰਨ 1660 ਵਿਚ ਹੀ ਬੀਕਾਨੇਰ ਦੇ ਰਾਜੇ ਚੰਪਤ ਬੁੰਦੇਲੇ ਨੇ ਵਿਦ੍ਰੋਹ ਕਰ ਦਿੱਤਾ ਸੀ। ਸੰਨ 1660 ਵਿਚ ਬਿਹਾਰ ਵਿਚ ਪਾਲਾਮਾਉ ਦੀ ਬਗਾਵਤ ਸ਼ੁਰੂ ਸੀ। ਸਿੱਧ ਹੈ ਕਿ ਮਥਰਾ, ਅਲੀਗੜ੍ਹ, ਪਟਨਾ, ਬਿਹਾਰ, ਮਾਲਵਾ ਦੇ ਇਲਾਕਿਆਂ ਵਿਚ ਵਿਸ਼ੇਸ਼ ਤੌਰ ਤੇ ਹਿਲ-ਜੁਲ ਸੀ, ਦੁਖ ਵੀ ਸੀ, ਲੁੱਟਮਾਰ ਵੀ ਸੀ, ਬਦਅਮਨੀ ਸੀ। ਇਸ ਹਾਲਤ ਨੂੰ ਦੂਰ ਕਰਨ ਲਈ ਵੀ ਉਪਰਾਲਾ ਚਾਹੀਦਾ ਸੀ ਤੇ ਭਾਰਤੀ-ਜੀਵਨ ਨੂੰ ਬੰਧਨ ਮੁਕਤ ਕਰਨ ਲਈ ਇਸ ਮੌਕੇ ਦਾ ਲਾਭ ਵੀ ਉਠਾਇਆ ਜਾ ਸਕਦਾ ਸੀ। ਦੂਰ ਆਸਾਮ ਵਿਚ ਵੀ ਬਗ਼ਾਵਤ ਸੀ। ਔਰੰਗਜ਼ੇਬ ਉਸ ਪਾਸੇ ਵੀ ਲੜ ਰਿਹਾ ਸੀ, ਜਦੋਂ ਪਹਿਲੀ ਵਾਰੀ ਗੁਰੂ ਤੇਗ਼ ਬਹਾਦਰ ਦੌਰੇ ਤੇ ਗਏ।

## ਤੀਜਾ ਭਾਗ

ਇਹ ਇਤਿਹਾਸਕ ਗੱਲ ਹੈ ਕਿ ਗੁਰੂ ਤੇਗ਼ ਬਹਾਦਰ ਸੰਨ 1660 ਦੇ ਲਾਗੇ-ਚਾਗੇ ਉੱਤਰੀ ਹਿੰਦ ਦੇ ਦੌਰੇ ਤੇ ਗਏ, ਪਰ ਇਹ ਨਹੀਂ ਪਤਾ ਕਿ ਉਨ੍ਹਾਂ ਨੇ ਤੀਰਥ-ਯਾਤਰਾ ਆਦਿ ਤੋਂ ਛੁੱਟ ਹੋਰ ਇਸ ਸਮੇਂ ਕੀ ਕੀਤਾ ਅਤੇ ਉਨ੍ਹਾਂ ਨੇ ਸ਼ਾਂਤੀ ਦੀ ਸਥਾਪਨਾ ਲਈ ਕੀ ਕੀਤਾ ਅਤੇ ਉਨ੍ਹਾਂ ਨੇ ਦੇਸ਼ ਨੂੰ ਬੰਧਨ-ਮੁਕਤ ਕਰਨ ਲਈ ਕੀ ਕੀਤਾ ? ਕੋਈ ਵੇਰਵਾ ਪਤਾ ਨਹੀਂ ਹੈ, ਪਰ ਇਹ ਸਪੱਸ਼ਟ ਹੈ ਕਿ ਆਪ ਦਾ ਇਹ ਦੌਰਾ ਕੇਵਲ ਧਾਰਮਿਕ ਨਹੀਂ ਸੀ, ਧਰਮ ਪ੍ਰਚਾਰ ਆਪ ਦਾ ਮੰਤਵ ਸੀ, ਪਰ ਸਹੀ ਧਾਰਮਿਕ ਜੀਵਨ ਲਈ

ਹਾਲਾਤ ਪੈਦਾ ਕਰਨਾ ਵੀ ਆਪ ਦਾ ਪਹਿਲਾ ਮੰਤਵ ਸੀ। ਆਪ ਸੰਨ 1664 ਵਿਚ ਵਾਪਸ ਬਕਾਲੇ ਪੁੱਜੇ। ਇਸ ਸਾਲ ਆਪ ਗੁਰਗੱਦੀ ਤੇ ਬਿਰਾਜਮਾਨ ਹੋਏ ਅਤੇ ਸੰਨ 1665 ਵਿਚ ਹੀ ਫਿਰ ਉੱਤਰੀ ਭਾਰਤ ਦੇ ਹੀ ਦੌਰੇ ਤੇ ਤੁਰ ਗਏ। ਪਤਾ ਨਹੀਂ ਔਰੰਗਜ਼ੇਬ ਸਰਕਾਰ ਪਾਸ ਕੀ ਪ੍ਰਮਾਣ ਸਨ ਕਿ ਆਪ ਦਾ ਦੌਰਾ ਹਕੂਮਤ ਲਈ ਖ਼ਤਰਨਾਕ ਮੰਨਿਆ ਗਿਆ। ਆਪ ਨੂੰ 1665 ਵਿਚ ਪੰਜਾਬ ਵਿਚ ਹੀ ਧਮਧਾਣ ਤੋਂ ਗ੍ਰਿਫ਼ਤਾਰ ਕੀਤਾ ਗਿਆ ਅਤੇ ਅੱਗੇ ਉੱਤਰ ਵੱਲ ਨਹੀਂ ਜਾਣ ਦਿੱਤਾ ਗਿਆ। ਠੀਕ ਪਤਾ ਨਹੀਂ ਕਿ ਆਪ ਕਿਤਨਾ ਸਮਾਂ ਦਿੱਲੀ ਵਿਖੇ ਮੁਗਲਾਂ ਦੇ ਬੰਦੀ ਰਹੇ, ਪਰ ਰਹੇ ਜ਼ਰੂਰ। ਰਾਜਪੂਤ ਰਾਜਾ ਮਿਰਜ਼ਾ ਜੈ ਸਿੰਘ ਦੀ ਜ਼ਮਾਨਤ ਤੇ ਆਪ ਨੂੰ ਰਿਹਾ ਕੀਤਾ ਗਿਆ ਅਤੇ ਆਪ ਤੀਰਥ-ਯਾਤਰਾ ਲਈ ਅੱਗੇ ਗਏ। ਉਦੋਂ ਉਹ ਆਸਾਮ ਵਿਚ ਧੂਬਰੀ ਤੀਕ ਪਹੁੰਚੇ, ਜਿਥੇ ਕਦੇ ਗੁਰੂ ਨਾਨਕ ਸਾਹਿਬ ਪਹੁੰਚੇ ਸਨ। ਆਪ ਨੇ ਰਾਜਾ ਜੈ ਰਾਮ ਸਿੰਘ ਜੋ ਮਿਰਜ਼ਾ ਜੈ ਸਿੰਘ ਦਾ ਪੁੱਤਰ ਸੀ, ਦੀ ਆਸਾਮ ਦੇ ਬਾਗੀ ਰਾਜੇ ਨਾਲ ਸੁਲ੍ਹਾ ਕਰਵਾਈ। ਰਾਜਾ ਰਾਮ ਸਿੰਘ ਔਰੰਗਜ਼ੇਬ ਵਲੋਂ ਬਗਾਵਤ ਕੁਚਲਣ ਲਈ ਗਿਆ ਹੋਇਆ ਸੀ। ਧੂਬਰੀ ਤੇ ਆਪ ਨੇ ਗੁਰੂ ਨਾਨਕ ਦੇਵ ਜੀ ਦੀ ਯਾਦ ਵਿਚ ਇਕ ਥੜਾ ਬਣਵਾਇਆ, ਜੋ ਦੋਹਾਂ ਫ਼ੌਜਾਂ ਨੇ ਢਾਲਾਂ ਨਾਲ ਮਿੱਟੀ ਪਾ ਕੇ ਉਸਾਰਿਆ। ਇਹ ਗੱਲ ਸੰਨ 1668 ਦੀ ਹੈ। ਠੀਕ ਪਤਾ ਨਹੀਂ ਲਗਦਾ ਕਿ ਆਪ ਕਦੋਂ ਵਾਪਸ ਪੰਜਾਬ (ਅਨੰਦਪੁਰ) ਪਹੁੰਚੇ, ਪਰ ਆਪ 1668 ਤੋਂ ਮਗਰੋਂ ਥੋੜ੍ਹੇ ਸਮੇਂ ਵਿਚ ਹੀ ਪੰਜਾਬ ਪਹੁੰਚ ਗਏ। ਆਪ ਪਟਨੇ ਵੀ ਨਹੀਂ ਠਹਿਰੇ, ਜਿਥੇ ਆਪ ਦਾ ਪਰਿਵਾਰ ਰਹਿ ਰਿਹਾ ਸੀ। ਕਸ਼ਮੀਰ ਦੇ ਪੰਡਤਾਂ ਦੀ ਦਸ਼ਾ ਤੁਰੰਤ ਵਾਪਸੀ ਦਾ ਕਾਰਨ ਦਸਿਆ ਜਾਂਦਾ ਹੈ। ਇਹ ਠੀਕ ਵੀ ਹੋ ਸਕਦਾ ਹੈ। ਔਰੰਗਜ਼ੇਬ ਨੇ ਸਖ਼ਤੀ ਨਾਲ ਹਿੰਦੂਆਂ ਨੂੰ ਮੁਸਲਮਾਨ ਬਣਾਉਣਾ ਸ਼ੁਰੂ ਕਰ ਦਿੱਤਾ ਸੀ, ਪਰ ਆਪ ਟਿਕ ਕੇ ਨਹੀਂ ਬੈਠੇ। ਆਪ ਨੇ 1675 ਵਿਚ ਫਿਰ ਉੱਤਰੀ ਭਾਰਤ ਵੱਲ ਜਾਣ ਦਾ ਇਰਾਦਾ ਪ੍ਰਗਟ ਕੀਤਾ। ਆਪ ਨੇ ਪਹਿਲਾਂ ਮਾਲਵੇ ਦਾ ਦੌਰਾ ਕੀਤਾ। ਥਾਂ ਥਾਂ ਪਿੰਡਾਂ ਵਿਚ ਵਿਸ਼ੇਸ਼ ਕਰਕੇ ਪ੍ਰਚਾਰ ਕੀਤਾ। ਬਾਂਗਰ ਦੇਸ਼ ਦਾ ਦੌਰਾ ਕੀਤਾ। ਪਹਿਲੇ ਦੌਰੇ ਵਿਚ ਵੀ ਆਪ ਨੇ ਪੰਜਾਬ ਦੇ ਪਿੰਡਾਂ ਦਾ ਭ੍ਰਮਣ ਕੀਤਾ ਸੀ। ਮੁਗ਼ਲ ਹਕੂਮਤ ਨੇ ਫਿਰ ਆਪ ਨੂੰ ਸੰਨ 1675 ਵਿਚ ਹੀ ਗ੍ਰਿਫ਼ਤਾਰ ਕਰ ਲਿਆ। ਕੇਵਲ ਆਪ ਦੇ ਧਰਮ-ਪ੍ਰਚਾਰ ਲਈ ਤੇ ਗ੍ਰਿਫ਼ਤਾਰ ਨਹੀਂ ਕੀਤਾ। ਆਪ ਦਾ ਪ੍ਰਚਾਰ ਕੁਝ ਹੋਰ ਵੀ ਸੀ। ਦੂਜੀ ਵਾਰ ਆਪ ਨੂੰ ਰੋਪੜ ਤੋਂ ਬੰਦੀ ਬਣਾਇਆ ਗਿਆ ਤੇ ਆਪ ਨੂੰ 1675 ਦੇ ਅੰਤ ਤੇ 11 ਨਵੰਬਰ ਨੂੰ ਸ਼ਹੀਦ ਕਰ ਦਿੱਤਾ ਗਿਆ।

ਇਥੇ ਸਰ ਜਾਦੂ ਨਾਥ ਸਰਕਾਰ ਲਿਖਦੇ ਹਨ ਕਿ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਤੋਂ ਮਗਰੋਂ ਸਿੱਖਾਂ ਅਤੇ ਇਸਲਾਮ (ਇਹ ਉਨ੍ਹਾਂ ਸ਼ਬਦ ਵਰਤਿਆ ਹੈ, ਪਰ ਮੁਗ਼ਲ ਹਕੂਮਤ ਕਹਿਣਾ ਠੀਕ ਹੋਵੇਗਾ), ਵਿਚ ਖੁੱਲ੍ਹੀ ਲੜਾਈ ਤੇ ਜੰਗ ਸ਼ੁਰੂ ਹੋ ਗਈ। ਇਕ ਸਿੱਖ ਨੇ 27 ਅਕਤੂਬਰ, 1676 ਨੂੰ ਦਿੱਲੀ ਵਿਚ ਔਰੰਗਜ਼ੇਬ ਨੂੰ ਪੱਥਰ ਮਾਰਿਆ, ਉਹ ਜਦੋਂ ਜਾਮਾ ਮਸਜਿਦ ਤੋਂ ਨਮਾਜ਼ ਪੜ੍ਹ ਕੇ ਆਪਣੀ ਕਿਸ਼ਤੀ ਵਿਚ ਵਾਪਸ ਮੁੜ ਰਿਹਾ ਸੀ। ਗੁਰੂ ਗੋਬਿੰਦ ਸਿੰਘ, ਸਿੱਖਾਂ ਅਤੇ ਮੁਗ਼ਲਾਂ ਵਿਚ ਖੁੱਲ੍ਹੀ ਲੜਾਈ ਵਿਚ ਸਿੱਖਾਂ ਦੇ ਜਰਨੈਲ ਸਨ। ਇਥੇ ਕਹਿਣ ਦਾ ਭਾਵ ਇਹ ਹੈ ਕਿ ਗੁਰੂ ਤੇਗ਼ ਬਹਾਦਰ ਨੇ ਹੀ ਸਿੱਖਾਂ ਨੂੰ ਮੁਗ਼ਲਾਂ

ਵਿਰੁੱਧ ਲੰਮੇ ਯੁੱਧ ਲਈ ਤਿਆਰ ਕਰ ਦਿੱਤਾ ਸੀ। ਨਿਸ਼ਚੇ ਹੀ ਉਨ੍ਹਾਂ ਦੇ ਪ੍ਰਚਾਰ ਵਿਚ ਕਈ ਐਸੀਆਂ ਗੱਲਾਂ ਸਨ, ਜੋ ਜੰਗਬੰਦੀ ਲਈ ਪ੍ਰੇਰਨਾ ਕਰਦੀਆਂ ਸਨ, ਜਿਨ੍ਹਾਂ ਵਿਚ ਵਿਦ੍ਰੋਹ ਤੇ ਬਗ਼ਾਵਤ ਸੀ ਅਤੇ ਜਿਨ੍ਹਾਂ ਦੀ ਸੂਹ ਉਸ ਵੇਲੇ ਦੀ ਹਕੂਮਤ ਨੂੰ ਸੀ, ਜਿਸ ਕਰਕੇ ਉਹ ਗੁਰੂ ਤੇਗ ਬਹਾਦਰ ਨੂੰ ਗ੍ਰਿਫਤਾਰ ਕਰਦੇ ਰਹੇ। ਇਨ੍ਹਾਂ ਹਾਲਾਤ ਵਿਚ ਗੁਰੂ ਤੇਗ ਬਹਾਦਰ ਜੀ ਦੀ ਪ੍ਰਤਿਭਾ ਦਾ ਮੁਹਾਣ ਕਿਸੇ ਪਾਸੇ ਵੱਲ ਦਾ ਹੋ ਸਕਦਾ ਸੀ। ਆਪ ਦੀ ਬਾਣੀ ਇਕ ਸੁਤੰਤਰਤਾ ਸੰਗ੍ਰਾਮੀ ਦੀ ਰਚਨਾ ਹੈ ਜਿਸ ਸੁਤੰਤਰਤਾ ਦਾ ਆਧਾਰ ਨਿਰਮਲ ਧਰਮ ਤੇ ਭਗਤੀ ਹਨ। ਨਿਰਭੈ ਜੀਵਨ ਤੇ ਬਲਧਾਰੀ ਜੀਵਨ ਦੇ ਸਲੋਕ ਜੋ ਬੰਧਨ-ਮੁਕਤਿ ਹੋਣ ਦੀ ਪ੍ਰੇਰਨਾ ਦਿੰਦੇ ਹਨ, ਆਪ ਦੀ ਰਚਨਾ ਦਾ ਕੇਂਦਰ ਤੇ ਧੁਰਾ ਹਨ। ਪਰ ਆਪ ਨੇ ਇਨ੍ਹਾਂ ਅੱਗ ਦੇ ਚੰਗਿਆੜਿਆਂ ਵਰਗੇ ਸਲੋਕਾਂ ਨੂੰ ਜੀਵਨ ਤੇ ਮਾਇਆ ਤੋਂ ਉਪਰਾਮਤਾ ਦੇ ਸ਼ਲੋਕਾਂ ਤੇ ਸ਼ਬਦਾਂ ਵਿਚ ਲੁਕਾਇਆ ਹੋਇਆ ਹੈ। ਅੱਗ ਕਾਇਮ ਰਖੀ ਹੈ, ਸਮੇਂ ਦੀ ਉਡੀਕ ਸੀ। ਸਮਾਂ ਜਦੋਂ ਆਇਆ ਤਾਂ ਅੱਗ ਭਾਂਬੜ ਬਣ ਗਈ। ਉਪਰਾਮਤਾ ਸਿਰ ਧੜ ਦੀ ਬਾਜ਼ੀ ਲਾਉਣ ਲਈ ਜ਼ਰੂਰੀ ਹੈ। ਜਿਤਨੇ ਤੀਕ ਜੀਵਨ ਦੇ ਰਸਾਂ ਕਸਾਂ ਨੂੰ ਤੁੱਛ ਨਾ ਸਮਝਿਆ ਜਾਏ, ਕੁਰਬਾਨੀ ਹੋ ਨਹੀਂ ਸਕਦੀ। ਅੱਗ ਨੂੰ ਭਾਂਬੜ ਬਨਾਉਣ ਵਾਸਤੇ ਹੀ ਆਪ ਨੇ ਜੀਵਨ ਦੀ ਤੁੱਛਤਾ ਦਾ ਪ੍ਰਚਾਰ ਕੀਤਾ ਹੈ। ਆਪ ਦੀ ਪ੍ਰਤਿਭਾ ਦਾ ਰੂਪ ਇਹ ਹੈ ਕਿ ਸਾਰਥਕ ਸੁਤੰਤਰ ਜੀਵਨ ਲਈ ਬੇਗ਼ੈਰਤ ਜੀਵਨ ਨੂੰ ਤੁੱਛ ਜਾਣ ਕੇ ਕੁਰਬਾਨ ਕਰ ਦਿਓ। ਇਹੋ ਆਪ ਦੀ ਰਚਨਾ ਦਾ ਸੰਦੇਸ਼ ਹੈ। ਪਰ ਇਸ ਉਦੇਸ਼ ਦੀ ਪ੍ਰਾਪਤੀ ਲਈ ਆਪ ਨੇ ਗੋਂਦਾ ਗੁੰਦੀਆਂ, ਗਠ-ਜੋੜ ਕੀਤੇ, ਮਤੇ ਪਕਾਏ, ਜ਼ਬਾਨੀ ਵੀ ਕਿਹਾ (ਜੋ ਬਾਣੀ ਦਾ ਰੂਪ ਨਹੀਂ ਹੈ) ਉਸ ਦਾ ਪਤਾ ਨਹੀਂ ਹੈ। ਆਪ ਦੀ ਬਾਣੀ ਦੇ ਪਿੱਛੇ ਉਹ ਸਭ ਕੁਝ ਵੀ ਸੀ। ਪਰ ਇਹ ਸਭ ਕੁਝ ਆਤਮਾ ਦੀ ਸੁਤੰਤਰਤਾ (ਮੁਕਤੀ) ਲਈ ਹੈ। ਸੰਤ-ਸਿਪਾਹੀ ਸ਼ਹੀਦ ਹੁੰਦਾ ਹੈ ਤੇ ਪ੍ਰਭੂ ਮਿਲਾਪ ਦਾ ਭਾਗੀ ਹੁੰਦਾ ਹੈ। ਆਤਮਕ ਮੁਕਤੀ ਤੇ ਮਿਲਾਪ ਲਈ ਆਪ ਨੇ ਭਗਤੀ ਦ੍ਰਿੜ੍ਹਾਈ ਹੈ, ਜਿਵੇਂ ਸਾਰੇ ਗੁਰੂ ਸਾਹਿਬਾਨ ਨੇ ਦ੍ਰਿੜ੍ਹਾਈ ਹੈ। ਆਪ ਸਿੱਖ ਨੂੰ ਸੰਤ ਪਹਿਲਾਂ ਬਣਾਉਣਾ ਲੋਚਦੇ ਹਨ, ਜਿਸ ਵਿਚ ਪ੍ਰੇਮ-ਭਗਤੀ, ਸਿਮਰਨ ਨਾਲ ਸਦਾਚਾਰਕ, ਧਾਰਮਕ, ਮਾਨਸਕ, ਆਤਮਕ ਬਲ ਆਵੇ ਤੇ ਫਿਰ ਉਹ ਸੰਤ-ਸਿਪਾਹੀ ਬਣੇ, ਜ਼ਾਲਮ ਖ਼ੂਨਖਾਰ ਨਹੀਂ। ਇਸ ਤਰ੍ਹਾਂ ਉਹ ਆਤਮ-ਕਲਿਆਨ ਵੀ ਕਰੇ ਅਤੇ ਦੇਸ਼-ਕਲਿਆਨ ਵੀ ਕਰੇ। ਆਪ ਦੀ ਪ੍ਰਤਿਭਾ ਦੇ ਤਿੰਨ ਪੱਖ ਇਹ ਹਨ ਕਿ ਆਪ ਜੀਵ ਨੂੰ ਸ੍ਰੇਸ਼ਟ ਭਗਤ ਬਣਾ ਕੇ ਪਵਿੱਤਰ, ਬਲਧਾਰੀ-ਸੰਤ-ਸਿਪਾਹੀ ਸਾਜਣਾ ਚਾਹੁੰਦੇ ਸਨ ਜੋ ਕਿ ਆਪਣੇ ਦੇਸ਼ ਤੇ ਕੌਮ ਦੇ ਬੰਧਨ ਮੁਕਤਿ ਕਰ ਸਕੇ।

ਆਪ ਦੀ ਰਚਨਾ ਦਾ ਪਹਿਲਾ ਪੱਖ ਰਾਮ ਸਿਮਰਨ, ਗੋਬਿੰਦ-ਗੁਣ ਗਾਉਣ ਦੀ ਪ੍ਰੇਰਨਾ ਦੇਣ ਦਾ ਹੈ। ਇਸ ਨੂੰ ਜੀਵਨ ਪਰਯੋਜਨ ਮੰਨਾਉਣ ਲਈ ਆਪ ਨੇ ਪਦਾਰਥਕ ਤੇ ਮਾਇਕ ਜੀਵਨ ਦੇ ਤਿਆਗ ਦੀ ਪ੍ਰੇਰਨਾ ਕੀਤੀ ਹੈ। ਤਿਆਗ ਬਿਨਾ ਭਗਤੀ ਨਹੀਂ ਹੈ ਅਤੇ ਤਿਆਗ ਸੰਭਵ ਨਹੀਂ ਜਿੰਨੇ ਤੀਕ ਮਾਇਆ ਦਾ ਜੀਵਨ ਤੁਛ ਤੇ ਬੇਰਸ ਨਾ ਦਿੱਸੇ। ਮਾਇਆ ਦਾ ਜੀਵਨ ਤੁੱਛ ਦਰਸਾਣ ਲਈ ਕਾਮਾਦਿਕ ਰਸਾਂ, ਐਸ਼-ਇਸ਼ਰਤ ਦੇ ਭੋਗਾਂ ਸਰੀਰ, ਕੁਟੰਬ, ਐਸਵਰਜ ਨੂੰ ਬੇਰਸ ਤੇ ਤੁੱਛ ਦਰਸਾਉਣਾ ਹੈ। ਇਹ ਕੇਵਲ ਮਨੌਤ ਦੇ

ਤੌਰ ਨਹੀਂ ਦਰਸਾਇਆ, ਸਗੋਂ ਵਿਸ਼ਵਾਸ ਦੇ ਤੌਰ ਤੇ ਸਿੱਧ ਕੀਤਾ ਹੈ। ਸਿੱਧ ਵੀ ਕੀ ਕਰਨਾ ਹੈ, ਪ੍ਰਗਟ ਹੀ ਹੈ ਕਿ 'ਰਾਮ ਗਇਓ ਰਾਵਨ ਗਇਓ'। 'ਅਸਥਿਰ' (ਸਦੀਵੀ, ਸਥਿਰ) ਤਾਂ ਕੁਝ ਵੀ ਨਹੀਂ ਹੈ। ਆਪ ਨੇ ਸੁਖ ਤੇ ਦੁਖ ਨੂੰ ਸਮਾਨ ਸਮਝਣ ਦੀ ਪ੍ਰੇਰਨਾ ਕੀਤੀ ਹੈ। ਇਹ ਦੋਵੇਂ ਮਾਇਆ ਦੀਆਂ ਹਾਲਤਾਂ ਨਾਲ ਸਬੰਧਤ ਦਸ਼ਾਵਾਂ ਹਨ। ਸਹਿਜ ਉਹੀ ਅਵਸਥਾ ਹੈ, ਜੋ ਬ੍ਰਹਮ ਗਿਆਨੀ ਨੂੰ ਪ੍ਰਾਪਤ ਹੁੰਦੀ ਹੈ। ਆਪ ਦੇ ਇਨ੍ਹਾਂ ਬੋਲਾਂ ਦੀ ਗੁੰਜਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਿਸ਼ੇਸ਼ ਤੇ ਸ੍ਰੇਸ਼ਟ ਜਾਪਦੀ ਹੈ—'ਇਕਿ ਬਿਨਸੈ ਇਕ ਅਸਥਿਰ ਮਾਨੈ ਅਚਰਜੁ ਲਖਿਓ ਨ ਜਾਈ', 'ਜੋ ਦੀਸੈ ਸੋ ਸਗਲ ਬਿਨਾਸੈ', 'ਜਨ ਨਾਨਕ ਜਗ ਜਾਨਿਓ ਮਿਥਿਆ', 'ਮ੍ਰਿਗ ਤ੍ਰਿਸ਼ਨਾ ਜਿਉ ਝੂਠੋ ਇਹੁ ਜਗ', 'ਅਹਿਨਿਸਿ ਅਉਧ ਘਟੈ ਨਹੀ ਜਾਨੈ ਭਇਓ ਲੋਭ ਸੰਗਿ ਹਉਰਾ', 'ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ', 'ਮਦਿ ਮਾਇਆ ਕੈ ਭਇਓ ਬਾਵਰੋ ਹਰਿ ਜਸੁ ਨਹਿ ਉਚਰੈ', 'ਸਭਿ ਕਿਛੁ ਜੀਵਤ ਕੋ ਬਿਵਹਾਰ', 'ਮ੍ਰਿਗ ਤ੍ਰਿਸਨਾ ਜਿਉ ਜਗ ਰਚਨਾ ਯਹ ਦੇਖਹੁ ਰਿਦੈ ਬਿਚਾਰਿ', 'ਕਾਲੁ ਬਿਆਲੁ ਜਿਉ ਪਰਿਓ ਡੋਲੈ ਮੁਖੁ ਪਸਾਰੇ ਮੀਤ, ਮੁਕਤਿ ਪੰਥ ਜਾਨਿਓ ਤੈ ਨਾਹਨਿ ਧਨ ਜੋਰਨ ਕਉ ਧਾਇਆ,' 'ਸਗਲ ਜਗਤੁ ਹੈ ਜੈਸੇ ਸੁਪਨਾ'—ਇਹ ਇਕ ਪੱਖ ਹੈ। ਆਪ ਦੀ ਪ੍ਰਤਿਭਾ ਦੇ ਇਸ ਅੰਗ ਨੂੰ ਕਿਤੇ ਸਾਹਿਤਕ ਆਲੋਚਨਾ ਨੇ ਨਿਰਾਸ਼ਵਾਦ ਕਿਹਾ ਹੈ, ਕਿਤੇ ਪਲਾਇਨਵਾਦ ਕਿਹਾ ਹੈ, ਕਿਤੇ ਕੁਝ ਹੋਰ। ਪਰ ਹੈ ਇਹ ਜੀਵਨ ਤੁੱਛਤਾ ਦਾ ਅਹਿਸਾਸ। ਉਹ ਜੀਵਨ ਜਿਸ ਵਿਚ ਪਤਿ-ਇਜ਼ਤ ਨਹੀਂ ਹੈ, ਜਿਸ ਵਿਚ ਦਰ ਦਰ ਦੀ ਗੁਲਾਮੀ ਹੈ, ਜਿਸ ਵਿਚ ਭੈ ਹੀ ਭੈ ਹੈ। ਜੋ ਜੀਵਨ ਜਬਰ, ਅਨਿਆਂ ਤਅਸਬ ਸਹਾਰਦਾ ਹੈ, ਉਹ ਤੇ ਹੋਰ ਵੀ ਤੁੱਛ ਹੈ। ਇਸ ਹਾਲਤ ਨੂੰ ਬਦਲਣ ਲਈ ਜੇ ਜੀਵ ਕੁਰਬਾਨ ਹੋ ਜਾਵੇ, ਤਾਂ ਇਹ ਖਰਾ ਸੌਦਾ ਹੈ।

ਪਰ ਕੁਰਬਾਨੀ ਲਈ ਪਵਿੱਤਰਤਾ, ਦਲੇਰੀ, ਨਿਰਭੈਤਾ, ਦ੍ਰਿੜ੍ਹਤਾ ਭਗਤੀ ਨਾਲ ਹੀ ਆ ਸਕਦੀ ਹੈ। ਭਗਤੀ, ਸਿਮਰਨ, ਪ੍ਰਭੂ-ਜਾਪ ਲਈ ਪ੍ਰੇਰਨਾ ਦੇਣਾ, ਆਪ ਦੀ ਪ੍ਰਤਿਭਾ ਦਾ ਦੂਜਾ ਅੰਗ ਹੈ। 'ਸਾਧੋ ਰਾਮ ਸਰਨਿ ਬਿਸਰਾਮਾ', 'ਕਹੁ ਨਾਨਕ ਸੋਈ ਨਰੁ ਸੁਖੀਆ ਰਾਮ ਨਾਮ ਗੁਨ ਗਾਵੈ,' 'ਮਾਨਸ ਦੇਹ ਪਾਇ ਪਦ ਹਰਿ ਭਜੁ ਨਾਨਕ ਬਾਤ ਬਤਾਈ', 'ਨਾਨਕ ਕਹਿਤ ਚੇਤ ਚਿੰਤਾਮਨਿ ਤੈ ਭੀ ਉਤਰਹਿ ਪਾਰਾ', 'ਕਲ ਮੈ ਏਕ ਨਾਮੁ ਕਿਰਪਾ ਨਿਧ ਜਾਹਿ ਜਪੈ ਗਤਿ ਪਾਵੈ', 'ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ', 'ਰਾਮ ਨਾਮੁ ਬਿਨੁ ਮਿਥਿਆ ਮਾਨੋ ਸਗਰੋ ਇਹੁ ਸੰਸਾਰਾ', 'ਹਰਿ ਜਸੁ ਰੇ ਮਨਾ ਗਾਇ ਲੈ ਜੋ ਸੰਗੀ ਹੈ ਤੇਰੋ', 'ਦੁੱਖ ਹਰਤਾ ਹਰਿ ਨਾਮੁ ਪਛਾਨੋ', 'ਹਰਿ ਕੇ ਨਾਮੁ ਬਿਨਾ ਦੁਖੁ ਪਾਵੈ', 'ਰੇ ਮਨ ਓਟ ਲੇਹੁ ਹਰਿ ਨਾਮਾ', 'ਪ੍ਰਾਨੀ ਨਾਰਾਇਨਿ ਸੁਧਿ ਲੇਹ'—ਇਸ ਧੁਨੀ ਵਿਚ ਪ੍ਰੇਰਨਾ ਹੈ ਸਿਮਰਨ ਦੀ। ਇਹੋ ਜੀਵਨ ਦਾ ਪਰਯੋਜਨ ਹੈ।

ਜੀਵਨ ਦਾ ਅਸਲ ਪਰਯੋਜਨ ਤੇ ਸਿਮਰਨ, ਭਗਤੀ ਹੈ। ਪਰ ਸੰਸਾਰਕ ਜੀਵਨ ਵੀ ਤੇ ਇਜ਼ਤ-ਆਬਰੋ ਵਾਲਾ ਚਾਹੀਦਾ ਹੈ। ਪਰਾਧੀਨ ਲੋਕ ਅਸਲੋਂ ਹੀ ਭਗਤ ਨਹੀਂ ਹੋ ਸਕਦੇ। ਇਹ ਗੁਰੂ ਸਾਹਿਬਾਨ ਦਾ ਮਤਿ ਹੈ। ਇਸੇ ਲਈ ਗੁਰੂ ਤੇਗ ਬਹਾਦਰ ਸਾਹਿਬ ਦੀ ਪ੍ਰਤਿਭਾ ਦਾ ਤੀਜਾ ਅੰਗ ਇਹ ਪ੍ਰੇਰਨਾ ਦੇਣਾ ਹੈ—'ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ', 'ਭੈ ਨਾਸਨ ਦੁਰਮਤਿ ਹਰਨ ਕਲਿ ਮੈ ਹਰਿ ਕੋ ਨਾਮੁ,' 'ਚਿੰਤਾ ਤਾ ਕੀਜੀਐ ਜੋ

ਅਨਹੋਨੀ ਹੋਇ', 'ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ' ਤੇ 'ਬਲੁ ਹੋਆ ਬਧਨ ਛੁਟੇ ਸਭ ਕਿਛੁ ਹੋਤ ਉਪਾਇ' । ਬਲ ਪੈਦਾ ਕਰੋ ਤੇ ਸੁਾਧੀਨ ਹੋ ਕੇ ਆਪਣੇ ਦੇਸ਼ ਵਿਚ ਜੀਓ—ਇਹ ਆਪ ਦੀ ਦਿੱਤੀ ਪ੍ਰੇਰਨਾ ਸੀ ।

ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਆ ਰਹੇ ਸੰਘਰਸ਼ ਲਈ ਆਪ ਦੀ ਪ੍ਰਤਿਭਾ ਨੇ ਸਿੱਖਾਂ ਤੇ ਹੋਰ ਗੈਰਤ ਨਾਲ ਜੀਣ ਦੇ ਇੱਛਕ ਸੂਰਮਿਆਂ ਨੂੰ ਤਿਆਰ ਕੀਤਾ ।

ਅਧਿਆਇ ਤੀਜਾ

# ਰਚਨਾ ਤੇ ਰਚਨਾ ਦਾ ਸਰਵੇਖਣ (ਭਾਗ ਪਹਿਲਾ)

## (ਪਦੇ)

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸਾਰੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਇਹ ਬਾਣੀ ਸੰਪੂਰਨ ਰੂਪ ਵਿਚ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਵਿਚ ਦਮਦਮਾ ਸਾਹਿਬ (ਸਾਹਬੋ ਦੀ ਤਲਵੰਡੀ) ਦੇ ਅਸਥਾਨ ਤੇ ਸੰਨ 1706 ਵਿਚ ਚੜ੍ਹਾਈ। ਸੰਭਵ ਹੈ ਕਿ ਕਈ ਪ੍ਰੇਮੀਆਂ ਨੇ ਪਹਿਲੇ ਵੀ ਨਾਵੇਂ ਮਹਲੇ ਦੀ ਕੁਝ ਬਾਣੀ ਬੀੜਾਂ ਦੇ ਹੱਥ-ਲਿਖਤੀ ਉਤਾਰਿਆਂ ਵਿਚ ਸ਼ਾਮਲ ਕੀਤੀ ਹੋਵੇ। ਦਮਦਮੀ ਬੀੜ ਦੇ ਸਰੂਪ ਵਿਚ ਨਾਵੇਂ ਮਹਲੇ ਦੀ ਬਾਣੀ ਦਾ ਵੇਰਵਾ ਇਸ ਪ੍ਰਕਾਰ ਹੈ।

| ਰਾਗ | ਪਦਿਆਂ ਦੀ ਗਿਣਤੀ |
|---|---|
| ਗਉੜੀ | 9 |
| ਆਸਾ | 1 |
| ਦੇਵਗੰਧਾਰੀ | 3 |
| ਬਿਹਾਗੜਾ | 1 |
| ਸੋਰਠਿ | 12 |
| ਧਨਾਸਰੀ | 4 |
| ਜੈਤਸਰੀ | 3 |
| ਟੋਡੀ | 1 |
| ਤਿਲੰਗ | 3 |
| ਬਿਲਾਵਲ | 3 |
| ਰਾਮਕਲੀ | 3 |
| ਮਾਰੂ | 3 |
| ਬਸੰਤੁ | 5 |
| ਸਾਰੰਗ | 4 |
| ਜੈਜਾਵੰਤੀ | 4 |
| ਜੋੜ (ਪਦਿਆਂ ਦਾ) | 59 |
| ਸ਼ਲੋਕ ਮਹਲਾ ੯ | 57 |

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਦਾ ਆਕਾਰ ਇੰਨਾ ਹੀ ਹੈ। ਕਾਵਿ-ਪ੍ਰਕਾਰ ਵੀ ਆਪਨੇ ਦੋ ਹੀ ਵਰਤੇ ਹਨ : ਸਲੋਕ ਤੇ ਪਦਾ। ਸਲੋਕ ਸਾਰੇ 57 ਹਨ ਅਤੇ ਪਦੇ 59 ਹਨ। ਦੋਹਾਂ ਵਿਚ ਵਿਸ਼ਾ-ਵਸਤੂ ਤੇ ਵਿਚਾਰਧਾਰਾ ਇਕੋ ਹੈ ਅਤੇ ਸ਼ੈਲੀ ਸਮਾਨ ਹੈ। ਤਿੰਨ ਚਾਰ ਮੁੱਖ ਖ਼ਿਆਲ ਮੁੜ ਮੁੜ ਦੁਹਰਾਏ ਹਨ। ਪਰ ਹਰ ਪਦਾ ਆਪਣੇ ਆਪ ਵਿਚ ਸੰਪੂਰਨ, ਸਜਰਾ ਤੇ ਚਮਤਕਾਰੀ ਹੈ। ਰਾਗ-ਪ੍ਰਬੰਧ ਅਨੁਸਾਰ ਪਦਿਆਂ ਵਿਚ ਵਰਤੀ ਸ਼ਬਦਾਵਲੀ, ਬਿੰਬਾਵਲੀ ਤੇ ਸ਼ੈਲੀ ਵਿਚ ਸੂਖਮ ਅੰਤਰ ਹੈ ਭਾਵੇਂ ਚਿੰਤਨ ਤੇ ਭਾਵਨਾ ਵਿਚ ਫ਼ਰਕ ਨਹੀਂ ਹੈ।

ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਵਿਚ ਹਉਮੈ-ਗ੍ਰਸਿਤ ਖ਼ੁਦਗਰਜ਼ ਜੀਵਨ, ਕੁਟੰਬ ਦੀ ਸੀਮਤ ਚਾਰਦੀਵਾਰੀ ਦੇ ਐਸ਼ਵਰਜ ਤੇ ਬੇਅਣਖ ਜ਼ਿੰਦਗੀ ਤੋਂ ਘ੍ਰਿਣਾ, ਵੈਰਾਗ ਤੇ ਉਪਰਾਮਤਾ ਹੈ ਅਤੇ ਬਾਗ਼ੈਰਤ, ਬਲਧਾਰੀ ਮਨਵੀਂ ਜੀਵਨ ਲਈ ਅਧਿਆਤਮਕ ਹੱਲਾ ਹੈ। ਆਪ ਦੀ ਰਚਨਾ ਵਿਚ 'ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨਿ' ਦੇ ਗਿਆਨੀ ਜੀਵਨ-ਪੱਧਰ ਨੂੰ ਸਤਿਕਾਰਿਆ ਗਿਆ ਹੈ, 'ਬਲੁ ਹੋਆ ਬੰਧਨ ਛੁਟੇ ਸਭ ਕਿਛੁ ਹੋਤ ਉਪਾਇ' ਦਾ ਮੁਕਤੀ ਮਾਰਗ ਦਰਸਾਇਆ ਗਿਆ ਹੈ। ਤੇ ਬਲ ਨਾਮ ਦਾ ਮੰਨਿਆ ਹੈ ਜੋ 'ਭੈ ਨਾਸਨ ਦੁਰਮਤਿ ਹਰਨ' ਹੈ। ਨਾਮ ਭਗਤੀ ਹੀ ਹਉਮੈ ਕਟਕੇ, ਜਗਤ ਤੇ ਸੰਪਦਾ ਦੇ ਐਸ਼ਵਰਜ 'ਚੋਂ ਕੱਢਦੀ ਤੇ 'ਦੁਆਰਹਿ ਦੁਆਰਿ ਸੁਆਨ ਜਿਉ ਡੋਲਤ' ਤੋਂ ਵਰਜਦੀ ਹੈ ਅਤੇ ਬ੍ਰਹਮ-ਗਿਆਨ, ਬਿਬੇਕ ਦੇ ਕੇ ਮਨੁੱਖ ਨੂੰ ਮਾਨਵੀ ਜੀਵਨ ਦੇ ਕਲਿਆਣ ਤੇ ਸੰਘਰਸ਼ ਲਈ ਬਲ ਦਿੰਦੀ ਹੈ।

ਇਹ ਆਪ ਦੀ ਵਿਚਾਰਧਾਰਾ ਦਾ ਸਾਰ ਹੈ। ਇਸ ਦੇ ਸਾਰੇ ਦਾਰਸ਼ਨਿਕ ਪਹਿਲੂ ਅਗਲੇ ਕਾਂਡ ਵਿਚ ਦਰਸਾਣ ਦਾ ਉਪਰਾਲਾ ਕੀਤਾ ਗਿਆ ਹੈ। ਇਥੇ ਉਸ ਸਾਰੀ ਸਮੱਗਰੀ ਦਾ ਸਰਵੇਖਣ ਕੀਤਾ ਜਾ ਰਿਹਾ ਹੈ ਜਿਸ ਵਿਚ ਇਸ ਵਿਚਾਰ-ਧਾਰਾ ਦੇ ਤੱਤ ਇਥੇ, ਉਥੇ ਗੁਪਤ ਜਾਂ ਪ੍ਰਗਟ ਰੂਪ ਵਿਚ ਪਏ ਹੋਏ ਹਨ।

## ਰਾਗੁ ਗਉੜੀ (੧-੯)

(੧)

**ਸਾਧੋ ਮਨ ਕਾ ਮਾਨੁ ਤਿਆਗਉ ॥**
**ਕਾਮ ਕ੍ਰੋਧੁ ਸੰਗਤਿ ਦੁਰਜਨ ਕੀ ਤਾ ਤੇ ਅਹਿਨਿਸਿ ਭਾਗਉ ॥ ੧ ॥ ਰਹਾਉ ॥**
**ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ ॥**
**ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗ ਤਤੁ ਪਛਾਨਾ ॥ ੧ ॥**
**ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ ॥**
**ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ ॥ ੨ ॥ ੧ ॥**

ਨਿਰਬਾਨ ਪਦ ਦਾ ਆਦਰਸ਼ਕ ਗੁਰਮੁਖੀ ਜੀਵਨ ਜੀਣਾ ਕਠਿਨ ਖੇਲ ਹੈ। ਇਸ ਜੀਵਨ ਸਤਰ ਵਿਚ ਹਰ ਪ੍ਰਕਾਰ ਦਾ ਦਵੰਦ ਖ਼ਤਮ ਕਰਕੇ ਸੁੱਖ ਤੇ ਦੁੱਖ, ਮਾਨ ਤੇ ਅਪਮਾਨ, ਹਰਖ ਤੇ ਸੋਗ, ਉਸਤਤਿ ਤੇ ਨਿੰਦਾ ਵਿਚ ਹੁਕਮ-ਭਾਣੇ ਵਿਚ ਰਾਜ਼ੀ ਰਹਿੰਦਿਆਂ ਇਕ ਸਮਾਨ ਰਹਿਣਾ ਹੈ। ਇਹ ਉਹ ਸਤਹ ਹੈ ਜਿਥੇ ਸ਼ਿਵ ਸ਼ਕਤੀ ਤੇ ਵਿਜਈ ਹੁੰਦਾ ਹੈ, ਤੱਤ

ਅਸਲੀਅਤ ਦਾ ਬਿਬੇਕੀ ਗਿਆਨ ਕਾਮ, ਕ੍ਰੋਧ, ਤੇ ਦੁਰਮਤਿ ਨੂੰ ਭਜਾ ਦਿੰਦਾ ਹੈ, ਬ੍ਰਹਮ ਗਿਆਨ ਸਾਰੇ ਰੂਪਾਂ ਤੇ ਰੰਗਾਂ ਵਿਚ ਇਕ ਜੋਤਿ ਦਾ ਪ੍ਰਕਾਸ਼ ਦੇਖਦਾ ਹੈ। ਇਹ ਆਤਮ-ਸ਼ੁਧੀ ਹੈ, ਕਾਮ, ਕ੍ਰੋਧ ਤੇ ਦੁਰਮਤਿ ਤੋਂ ਆਪਣਾ ਆਪ ਪਾਕ ਕਰਨਾ ਹੈ ਅਤੇ ਹੰਗਤਾ ਤੇ ਮਨ ਨੂੰ ਜਿੱਤ ਕੇ ਰਜ਼ਾ ਵਿਚ ਲੀਨ ਕਰਦਾ ਹੈ। ਗੁਰੂ ਭਗਤੀ ਵਿਚੋਂ, ਪ੍ਰਾਪਤ ਹੋਈ ਨਾਮ-ਭਗਤੀ ਇਸ ਜੀਵਨ ਸਤਰ ਨੂੰ ਕਾਇਮ ਕਰਦੀ ਹੈ।

(੨)

**ਸਾਧੋ ਰਚਨਾ ਰਾਮ ਬਨਾਈ ॥**
**ਇਕਿ ਬਿਨਸੈ ਇਕ ਅਸਥਿਰੁ ਮਾਨੈ ਅਚਰਜੁ ਲਖਿਓ ਨ ਜਾਈ ॥ ੧ ॥ ਰਹਾਉ ॥**
**ਕਾਮ ਕ੍ਰੋਧ ਮੋਹ ਬਸਿ ਪ੍ਰਾਨੀ ਹਰਿ ਮੂਰਤਿ ਬਿਸਰਾਈ ॥**
**ਝੂਠਾ ਤਨੁ ਸਾਚਾ ਕਰਿ ਮਾਨਿਓ ਜਿਉ ਸੁਪਨਾ ਰੈਨਾਈ ॥ ੧ ॥**
**ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਈ ॥**
**ਜਨ ਨਾਨਕ ਜਗੁ ਜਾਨਿਓ ਮਿਥਿਆ ਰਹਿਓ ਰਾਮ ਸਰਨਾਈ ॥ ੨ ॥ ੨ ॥**

ਜਗ ਰਚਨਾ ਮਿਥਿਆ ਹੈ। ਇਸ ਵਿਚ ਜੋ ਦ੍ਰਿਸ਼ਟਮਾਨ ਹੈ, ਉਹ ਅਸਥਿਰ ਹੈ। ਪਰ ਮਨੁੱਖ ਉਸੇ ਦ੍ਰਿਸ਼ਟਮਾਨ ਨੂੰ ਕਾਮ, ਕ੍ਰੋਧ, ਮੋਹ ਦੇ ਵਿਸ਼ਿਆਂ ਨਾਲ ਭੋਗਣ ਵਿਚ ਲਗਾ ਹੋਇਆ ਹੈ। ਜੋ ਅਦ੍ਰਿਸ਼ਟਮਾਨ ਪ੍ਰਭੂ-ਸੱਤਾ ਹੈ, ਜੋ ਸਥਿਰ ਰਹਿਣ ਵਾਲਾ ਹੈ, ਰਚਣਹਾਰ ਹੈ, ਅਕਾਲ ਮੂਰਤਿ ਹੈ, ਮਨੁੱਖ ਨੇ ਉਸ ਨੂੰ ਵਿਸਾਰ ਦਿੱਤਾ ਹੈ। ਹੈਰਾਨੀ ਦੀ ਗੱਲ ਹੈ ਕਿ ਮਨਮੁਖ ਰਚਨਾ ਨੂੰ ਮੋਹ ਕਰਦਾ ਹੈ ਪਰ ਰਚਣਹਾਰੇ ਨੂੰ ਵਿਸਾਰਦਾ ਹੈ।

(੩)

**ਪ੍ਰਾਨੀ ਕਉ ਹਰਿ ਜਸੁ ਮਨਿ ਨਹੀ ਆਵੈ ॥**
**ਅਹਿਨਿਸਿ ਮਗਨੁ ਰਹੈ ਮਾਇਆ ਮੈ ਕਹੁ ਕੈਸੇ ਗੁਨ ਗਾਵੈ ॥ ੧ ॥ ਰਹਾਉ ॥**
**ਪੂਤ ਮੀਤ ਮਾਇਆ ਮਮਤਾ ਸਿਉ ਇਹ ਬਿਧਿ ਆਪੁ ਬੰਧਾਵੈ ॥**
**ਮ੍ਰਿਗ ਤ੍ਰਿਸਨਾ ਜਿਉ ਝੂਠੋ ਇਹੁ ਜਗ ਦੇਖਿ ਤਾਸਿ ਉਠਿ ਧਾਵੈ ॥ ੧ ॥**
**ਭੁਗਤਿ ਮੁਕਤਿ ਕਾ ਕਾਰਨੁ ਸੁਆਮੀ ਮੂੜ ਤਾਹਿ ਬਿਸਰਾਵੈ ॥**
**ਜਨ ਨਾਨਕ ਕੋਟਨ ਮੈ ਕੋਊ ਭਜਨੁ ਰਾਮ ਕੋ ਪਾਵੈ ॥ ੨ ॥ ੩ ॥**

ਹਰਿ ਜਸ (ਰਾਮ ਭਜਨ) ਭੁਗਤਿ ਤੇ ਮੁਕਤਿ ਦਾ ਕਰਤਾ ਤੇ ਦਾਤਾ ਹੈ। ਪਰ ਜੀਵ ਮਾਇਆ ਦੇ ਅਨੇਕ ਰੂਪਾਂ ਜਿਵੇਂ ਪੁੱਤਰ, ਮਿੱਤਰ, ਧਨ, ਪਦਾਰਥ ਦੇ ਮੋਹ ਵਿਚ ਸਦਾ ਮਗਨ ਹੈ। ਇਹ ਬੰਧਨ ਹਨ। ਕੋਈ ਗੁਰਮੁਖਿ ਮਾਇਆ ਮੋਹ ਤੋਂ ਉਠ ਕੇ ਮੁਕਤਿ ਹੁੰਦਾ ਹੈ। ਬਾਕੀ ਭੋਗਾਂ ਵਿਚ ਹੀ ਲੀਨ ਰਹਿੰਦੇ ਹਨ।

(੪)

**ਸਾਧੋ ਇਹੁ ਮਨੁ ਗਹਿਓ ਨ ਜਾਈ ॥**
**ਚੰਚਲ ਤ੍ਰਿਸਨਾ ਸੰਗਿ ਬਸਤੁ ਹੈ ਯਾ ਤੇ ਥਿਰੁ ਨ ਰਹਾਈ ॥ ੧ ॥ ਰਹਾਉ ॥**

**ਕਠਨ ਕਰੋਧ ਘਟ ਹੀ ਕੇ ਭੀਤਰਿ ਜਿਹ ਸੁਧਿ ਸਭ ਬਿਸਰਾਈ ॥**
**ਰਤਨੁ ਗਿਆਨੁ ਸਭ ਕੋ ਹਿਰਿ ਲੀਨਾ ਤਾ ਸਿਉ ਕਛੁ ਨਾ ਬਸਾਈ ॥ ੧ ॥**
**ਜੋਗੀ ਜਤਨ ਕਰਤ ਸਭਿ ਹਾਰੇ ਗੁਨੀ ਰਹੇ ਗੁਨ ਗਾਈ ॥**
**ਜਨ ਨਾਨਕ ਹਰਿ ਭਏ ਦਇਆਲਾ ਤਉ ਸਭ ਬਿਧਿ ਬਨਿ ਆਈ ॥ ੨ ॥ ੪ ॥**

ਮਨ ਨੂੰ ਪਕੜਨਾ ਤੇ ਥਿਰ ਕਰਨਾ ਕੇਵਲ ਹਰੀ ਕ੍ਰਿਪਾ ਨਾਲ ਸੰਭਵ ਹੈ। ਜੋਗੀ, ਕੀਰਤਨੀਏ ਆਦਿ ਹਾਰ ਗਏ ਹਨ, ਪਰ ਮਨ ਥਿਰ ਨਹੀਂ ਹੋਇਆ। ਮਨ ਤ੍ਰਿਸ਼ਨਾ ਤੇ ਕ੍ਰੋਧ ਕਰ ਕੇ ਡੋਲਦਾ ਰਹਿੰਦਾ ਹੈ। ਤ੍ਰਿਸ਼ਨਾ ਤੇ ਕ੍ਰੋਧ ਅਗਿਆਨ ਕਾਰਨ ਹਨ ਅਤੇ ਹਿਰਦੇ ਦੇ ਗਿਆਨ ਨੂੰ ਨਾਸ਼ ਕਰ ਦਿੰਦੇ ਹਨ। ਗੁਣੀ, ਸਾਧੂ ਅਤੇ ਜੋਗੀ ਮਨ ਨੂੰ ਸਿਮਰਨ ਵਿਚ ਲਗਾ ਕੇ ਥਿਰ ਕਰਦੇ ਹਨ। ਇਸ ਲਈ ਇਹੋ ਇਕ ਬਿਧ ਹੈ।

(੫)

**ਸਾਧੋ ਗੋਬਿੰਦ ਕੇ ਗੁਨ ਗਾਵਉ ॥**
**ਮਾਨਸ ਜਨਮੁ ਅਮੋਲਕੁ ਪਾਇਓ ਬਿਰਥਾ ਕਾਹਿ ਗਵਾਵਉ ॥ ੧ ॥ ਰਹਾਉ ॥**
**ਪਤਿਤ ਪੁਨੀਤ ਦੀਨ ਬੰਧ ਹਰਿ ਸਰਨਿ ਤਾਹਿ ਤੁਮ ਆਵਉ ॥**
**ਗਜ ਕੋ ਤ੍ਰਾਸ ਮਿਟਿਓ ਜਿਹ ਸਿਮਰਤ ਤੁਮ ਕਾਹੇ ਬਿਸਰਾਵਉ ॥ ੧ ॥**
**ਤਜਿ ਅਭਿਮਾਨ ਮੋਹ ਮਾਇਆ ਫੁਨਿ ਭਜਨ ਰਾਮ ਚਿਤੁ ਲਾਵਉ ॥**
**ਨਾਨਕ ਕਹਤ ਮੁਕਤਿ ਪੰਥ ਇਹੁ ਗੁਰਮੁਖਿ ਹੋਇ ਤੁਮ ਪਾਵਉ ॥ ੨ ॥ ੫ ॥**

ਮੁਕਤੀ ਦਾ ਮਾਰਗ ਗੁਰਮੁਖਤਾ ਵਿਚ ਰਾਮ ਭਜਨ ਵਿਚ ਚਿਤ ਲਾਉਣਾ ਅਤੇ ਗੋਬਿੰਦ ਦੇ ਗੁਣ ਗਾਉਣਾ ਹੈ। ਗੁਰਮੁਖਿ ਗੁਰੂ ਦੇ ਗਿਆਨ ਨਾਲ ਸਮਝਦਾ ਹੈ ਕਿ ਮਨੁੱਖਾ ਜਨਮ ਸਿਮਰਨ ਲਈ ਅਮੋਲਕ ਮੌਕਾ ਹੈ ਅਤੇ ਸਿਮਰਨ ਪਤਿਤ ਤੋਂ ਪਾਵਨ ਕਰਦਾ ਹੈ ਕਿਉਂਕਿ ਰਾਮ-ਗੋਬਿੰਦ ਪਤਿਤ ਪਾਵਨ, ਦੀਨ-ਬੰਧ ਤੇ ਸਰਬ-ਸਮਰਥ ਹੈ। ਸੰਸਾਰ-ਇਤਿਹਾਸ ਵਿਚੋਂ ਹਰੀ ਦੇ ਪਤਿਤ ਪਾਵਨ ਹੋਣ ਦੀਆਂ ਸਾਖਾਂ ਮਿਲਦੀਆਂ ਹਨ। ਮਨਮੁਖ ਮੋਹ ਮਾਇਆ ਵਿਚ ਹੈ। ਇਹੋ ਬੰਧਨ ਹੈ ਤੇ ਪਤਿਤ ਦਸ਼ਾ ਹੈ।

(੬)

**ਕੋਊ ਮਾਈ ਭੂਲਿਓ ਮਨ ਭੂਲਿਓ ਮਨੁ ਸਮਝਾਵੈ ॥**
**ਬੇਦ ਪੁਰਾਨ ਸਾਧ ਮਗ ਸੁਨਿ ਕਰਿ ਨਿਮਖ ਨ ਹਰਿ ਗੁਨ ਗਾਵੈ ॥ ੧ ॥ ਰਹਾਉ ॥**
**ਦੁਰਲਭ ਦੇਹ ਪਾਇ ਮਾਨਸ ਕੀ ਬਿਰਥਾ ਜਨਮੁ ਸਿਰਾਵੈ ॥**
**ਮਾਇਆ ਮੋਹ ਮਹਾ ਸੰਕਟ ਬਨ ਤਾ ਸਿਉ ਰੁਚ ਉਪਜਾਵੈ ॥ ੧ ॥**
**ਅੰਤਰਿ ਬਾਹਰਿ ਸਦਾ ਸੰਗਿ ਪ੍ਰਭੁ ਤਾ ਸਿਉ ਨੇਹੁ ਨ ਲਾਵੈ ॥**
**ਨਾਨਕ ਮੁਕਤਿ ਤਾਹਿ ਤੁਮ ਮਾਨਹੁ ਜਿਹ ਘਟਿ ਰਾਮੁ ਸਮਾਵੈ ॥ ੨ ॥ ੬ ॥**

ਮੁਕਤਿ ਦੀ ਪ੍ਰਾਪਤੀ ਲਈ ਭੁਲੇ ਮਨ ਨੂੰ ਗਿਆਨ ਦੀ ਲੋੜ ਹੈ। ਗਿਆਨ ਦੇ ਸਾਧਨ ਤਿੰਨ ਹਨ। ਪਹਿਲਾ ਸਾਧਨ ਵੇਦ ਹੈ ਜਿਸ ਵਿਚ ਮਨੁੱਖਤਾ ਦੀ ਸਾਰੀ ਸਿਆਣਪ ਅੰਕਿਤ ਹੈ। ਦੂਜਾ ਸਾਧਨ ਮਨੁੱਖੀ ਜੀਵਨ ਦੇ ਮੌਕੇ ਦੀ ਮਹਾਨਤਾ ਜਾਣਨਾ ਹੈ। ਤੀਜੇ, ਮਨੁੱਖੀ ਤਜਰਬਾ ਹੈ ਕਿ ਮਾਇਆ ਮੋਹ ਨਿਰਾ ਸੰਕਟ ਹੈ। ਗੁਰਮੁਖਿ ਗਿਆਨੀ ਨਾਮ

ਸਿਮਰਨ ਵਿਚ ਲਗਦੇ ਹਨ ਜੋ ਮੁਕਤਿ ਦਾ ਰਸਤਾ ਹੈ, ਮਨਮੁਖਿ ਮਾਇਆ ਮੋਹ ਵਿਚ ਰਹਿੰਦੇ ਹਨ ਜੋ ਬੰਧਨ ਹੈ।

(੭)

ਸਾਧੋ ਰਾਮ ਸਰਨਿ ਬਿਸਰਾਮਾ ॥
ਬੇਦ ਪੁਰਾਨ ਪੜੇ ਕੋ ਇਹ ਗੁਨ ਸਿਮਰੇ ਹਰਿ ਕੋ ਨਾਮਾ ॥ ੧ ॥ ਰਹਾਉ ॥
ਲੋਭ ਮੋਹ ਮਾਇਆ ਮਮਤਾ ਫੁਨਿ ਅਉ ਬਿਖਅਨ ਕੀ ਸੇਵਾ ॥
ਹਰਖ ਸੋਗ ਪਰਸੈ ਜਿਹ ਨਾਹਨਿ ਸੋ ਮੂਰਿਤ ਹੈ ਦੇਵਾ ॥ ੧ ॥
ਸੁਰਗ ਨਰਕ ਅੰਮ੍ਰਿਤੁ ਬਿਖੁ ਏ ਸਭ ਤਿਉ ਕੰਚਨ ਅਰੁ ਪੈਸਾ ॥
ਉਸਤਤਿ ਨਿੰਦਾ ਏ ਸਮ ਜਾ ਕੈ ਲੋਭੁ ਮੋਹੁ ਫੁਨਿ ਤੈਸਾ ॥ ੨ ॥
ਦੁਖੁ ਸੁਖੁ ਏ ਬਾਧੇ ਜਿਹ ਨਾਹਨਿ ਤਿਹ ਤੁਮ ਜਾਨਉ ਗਿਆਨੀ ॥
ਨਾਨਕ ਮੁਕਤਿ ਤਹ ਤੁਮ ਮਾਨਉ ਇਹ ਬਿਧਿ ਕੋ ਜੋ ਪ੍ਰਾਨੀ ॥ ੩ ॥ ੭ ॥

ਕੇਵਲ ਗਿਆਨੀ ਹੀ ਮੁਕਤ ਹੈ। ਕੇਵਲ ਗਿਆਨੀ ਲਈ ਹੀ ਹਰਖ-ਸੋਗ, ਸੁਰਗ-ਨਰਕ, ਅੰਮ੍ਰਿਤ-ਬਿਖ, ਕੰਚਨ-ਮਿਟੀ, ਉਸਤਤਿ-ਨਿੰਦਾ, ਦੁਖ-ਸੁਖ ਬਰਾਬਰ ਹਨ ਅਤੇ ਇਹ ਇਨ੍ਹਾਂ ਵਿਚੋਂ ਕਿਸੇ ਦਾ ਮੋਹ ਨਹੀਂ ਕਰਦਾ ਕਿਉਂਕਿ ਇਹ ਸਾਰੀਆਂ ਅਵਸਥਾਵਾਂ ਮਾਇਆ ਦਾ ਰੂਪ ਹੀ ਹਨ। ਗਿਆਨੀ ਰਾਮ ਸਰਣ ਵਿਚ ਬਿਸਰਾਮ ਜਾਂ ਮੁਕਤੀ ਨੂੰ ਪ੍ਰਾਪਤ ਕਰਦਾ ਹੈ। ਰਾਮ ਸਰਣ ਵੇਦ ਜਾਂ ਬਾਣੀ ਪੜ੍ਹਨ ਨਾਲ ਨਹੀਂ ਮਿਲ ਜਾਂਦੀ। ਰਾਮ ਸਰਣ ਨਾਮ ਦਾ ਸਿਮਰਨ ਕਰਨ ਨਾਲ ਮਿਲਦੀ ਹੈ ਜੋ ਵੇਦ ਦੀ ਸਿਖਿਆ ਹੈ। ਮਨਮੁਖ ਸਦਾ ਮਾਇਆ ਵਿਚ ਡੋਲਦਾ ਰਹਿੰਦਾ ਹੈ, ਵਿਸ਼ਿਆਂ ਦੀ ਸੇਵਾ ਵਿਚ ਲਗਾ ਰਹਿੰਦਾ ਹੈ।

(੮)

ਮਨ ਰੇ ਕਹਾ ਭਇਓ ਤੈ ਬਉਰਾ ॥
ਅਹਿਨਿਸਿ ਅਉਧ ਘਟੈ ਨਹੀ ਜਾਨੈ ਭਇਓ ਲੋਭ ਸੰਗਿ ਹਉਰਾ ॥ ੧ ॥ ਰਹਾਉ ॥
ਜੋ ਤਨੁ ਤੈ ਅਪਨੋ ਕਰਿ ਮਾਨਿਓ ਅਰੁ ਸੁੰਦਰ ਗ੍ਰਿਹ ਨਾਰੀ ॥
ਇਨ ਮੈਂ ਕਛੁ ਤੇਰੋ ਰੇ ਨਾਹਨਿ ਦੇਖੋ ਸੋਚ ਬਿਚਾਰੀ ॥ ੧ ॥
ਰਤਨ ਜਨਮੁ ਅਪਨੋ ਤੈ ਹਾਰਿਓ ਗੋਬਿੰਦ ਗਤਿ ਨਹੀ ਜਾਨੀ ॥
ਨਿਮਖ ਨ ਲੀਨ ਭਇਓ ਚਰਨਨ ਸਿਉ ਬਿਰਥਾ ਅਉਧ ਸਿਰਾਨੀ ॥ ੨ ॥
ਕਹੁ ਨਾਨਕ ਸੋਈ ਨਰੁ ਸੁਖੀਆ ਰਾਮਨਾਮ ਗੁਨ ਗਾਵੈ ॥
ਆਉਰ ਸਗਲ ਜਗੁ ਮਾਇਆ ਮੋਹਿਆ ਨਿਰਭੈ ਪਦੁ ਨਹੀ ਪਾਵੈ ॥ ੩ ॥ ੮ ॥

ਨਿਰਭੈ ਪਦ ਜਾਂ ਮੁਕਤੀ ਦੀ ਪ੍ਰਾਪਤੀ ਸਿਮਰਨ ਵਿਚ ਹੈ। ਸਿਮਰਨ ਵਿਚ ਬਉਰਾ ਤੇ ਹਉਰਾ ਮਨ ਗਿਆਨੀ ਤੇ ਗੰਭੀਰ ਹੋ ਜਾਂਦਾ ਹੈ। ਉਹ ਜਾਣ ਜਾਂਦਾ ਹੈ ਕਿ ਮਨੁੱਖੀ ਜੀਵਨ ਮਹਾਨ ਮੌਕਾ ਹੈ, ਮਾਇਆ ਦੇ ਰੂਪ, ਘਰ, ਸੁੰਦਰ ਨਾਰੀ, ਆਦਿ ਨਾਸ਼ਮਾਨ ਹਨ। ਸੁਖ ਕੇਵਲ ਨਿਰਭੈ ਪਦ ਵਿਚ ਪਹੁੰਚਣ ਨਾਲ ਹੀ ਹੈ।

(੯)

ਨਰ ਅਚੇਤ ਪਾਪ ਤੇ ਡਰੁ ਰੇ ॥
ਦੀਨ ਦਇਆਲ ਸਗਲ ਭੈ ਭੰਜਨ ਸਰਨਿ ਤਾਹਿ ਤੁਮ ਪਰੁ ਰੇ ॥ ੧ ॥ ਰਹਾਉ ॥
ਬੇਦ ਪੁਰਾਨ ਜਾਸ ਗੁਨ ਗਾਵਤ ਤਾ ਕੋ ਨਾਮੁ ਹੀਐ ਮੋ ਧਰੁ ਰੇ ॥
ਪਾਵਨ ਨਾਮੁ ਜਗਤਿ ਮੈ ਹਰਿ ਕੋ ਸਿਮਰਿ ਸਿਮਰਿ ਕਸਮਲ ਸਭੁ ਹਰੁ ਰੇ । ੧ ।
ਮਾਨਸ ਦੇਹ ਬਹੁਰਿ ਨਹ ਪਾਵੈ ਕਛੂ ਉਪਾਉ ਮੁਕਤਿ ਕਾ ਕਰੁ ਰੇ ।
ਨਾਨਕ ਕਹਤ ਗਾਇ ਕਰੁਨਾਮੈ ਭਵ ਸਾਗਰ ਕੈ ਪਾਰਿ ਉਤਰੁ ਰੇ ॥ ੨ ॥ ੯ ॥

ਮਨੁੱਖਾ ਜਨਮ ਹੀ ਮੁਕਤੀ ਦੀ ਪ੍ਰਾਪਤੀ ਦਾ ਮੌਕਾ ਹੈ। ਮੁਕਤੀ ਲਈ ਉਪਾਉ ਹੈ, ਹਰੀ ਸ਼ਰਣ ਵਿਚ ਪੈ ਕੇ ਸਿਮਰਨ ਵਿਚ ਲਗਣਾ। ਇਸ ਤਰ੍ਹਾਂ ਪਾਪ ਤੇ ਕਸਮਲ ਨਾਸ਼ ਹੁੰਦੇ ਹਨ, ਹੋਰ ਪਾਪ ਹੋਣੇ ਰੁਕਦੇ ਹਨ। ਪਾਪ ਤੇ ਭਵ ਸਾਗਰ ਤੋਂ ਪਾਰ ਉਤਰਨ ਦਾ ਇਹੋ ਸਾਧਨ ਹੈ। ਪਾਪ ਤੋਂ ਮੁਕਤ ਹੋਣਾ ਹੀ ਮੁਕਤਿ ਹੈ।

ਇਨ੍ਹਾਂ ਨੌਂ ਪਦਿਆਂ ਵਿਚ ਮੁੱਖ ਵਿਚਾਰ ਇਹ ਹੈ ਕਿ ਨਾਸ਼ਵਾਨ ਮਾਇਆ ਦੇ ਮੋਹ ਦੇ ਬੰਧਨ ਵਿਚੋਂ ਨਿਕਲ ਕੇ ਨਿਰਭੈ, ਮੁਕਤਿ ਪਦ ਤੇ ਪਹੁੰਚਣ ਦਾ ਮਾਰਗ ਕੇਵਲ ਗੁਰਮੁਖਿ ਹੋ ਕੇ ਨਾਮ ਸਿਮਰਨ ਹੈ ਜਿਸ ਦੁਆਰਾ ਉਹ ਗਿਆਨਮਈ ਅਵਸਥਾ ਮਿਲਦੀ ਹੈ ਜਿਥੇ ਦੁਖ-ਸੁਖ, ਸੋਨਾ-ਮਿੱਟੀ, ਉਸਤਤਿ-ਨਿੰਦਾ ਇਕ ਸਮਾਨ ਹੋ ਜਾਂਦੇ ਹਨ।

## ਰਾਗੁ ਆਸਾ (੧੦)

(੧੦)

ਬਿਰਥਾ ਕਹਉ ਕਉਨ ਸਿਉ ਮਨ ਕੀ ॥
ਲੋਭਿ ਗ੍ਰਸਿਓ ਦਸਹੂ ਦਿਸ ਧਾਵਤ ਆਸਾ ਲਾਗਿਓ ਧਨ ਕੀ ॥ ੧ ॥ ਰਹਾਉ ।
ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ ਸੇਵ ਕਰਤ ਜਨ ਜਨ ਕੀ ॥
ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹ ਸੁਧ ਰਾਮ ਭਜਨ ਕੀ ॥ ੧ ॥
ਮਾਨਸ ਜਨਮ ਅਕਾਰਥ ਖੋਵਤ ਲਾਜ ਨ ਲੋਕ ਹਸਨ ਕੀ ॥
ਨਾਨਕ ਹਰਿ ਜਸੁ ਕਿਉ ਨਹੀ ਗਾਵਤ ਕੁਮਤਿ ਬਿਨਾਸੈ ਤਨ ਕੀ ॥ ੨ ॥ ੧ ॥

ਮਨੁੱਖੀ ਮਨ ਦੀ ਆਮ ਦਸ਼ਾ ਇਹ ਹੈ ਕਿ ਇਹ ਕੁਮਤਿ ਵਿਚ ਛੇਤੀ ਲਗਦਾ ਹੈ। ਕੁਮਤਿ ਕਾਰਨ ਲੋਭ ਵਿਚ ਡੋਲਦਾ ਹੈ, ਸੁੱਖਾਂ ਦੀ ਇੱਛਾ ਕਰਦਾ ਹੋਇਆ ਮਾਇਆ ਵਸ ਹੋ ਕੇ ਦੁਖੀ ਹੁੰਦਾ ਹੈ, ਮਨੁੱਖ ਹੋ ਕੇ ਮਨੁੱਖ ਦੀ ਸੇਵਾ ਵਿਚ ਲਗਦਾ ਹੈ ਤੇ ਗ਼ੁਲਾਮੀ ਦਾ ਦੁੱਖ ਸਹਿੰਦਾ ਹੈ, ਦੁਆਰੇ ਦੁਆਰੇ ਫਿਰਦਾ ਹੈ। ਸੁਮਤਿ ਵਿਚ ਮਨੁੱਖਾ ਜਨਮ ਦੀ ਮਹਾਨਤਾ ਦਿਸ ਪੈਂਦੀ ਹੈ ਅਤੇ ਮਨ ਸਿਮਰਨ ਵਿਚ ਲਗਦਾ ਹੈ।

## ਰਾਗੁ ਦੇਵਗੰਧਾਰੀ (੧੧-੧੩)

(੧੧)

ਯਹ ਮਨੁ ਨੈਕ ਨ ਕਹਿਓ ਕਰੈ ।
ਸੀਖ ਸਿਖਾਇ ਰਹਿਓ ਅਪਨੀ ਸੀ ਦੁਰਮਤਿ ਤੇ ਨ ਟਰੈ ॥ ੧ ॥ ਰਹਾਉ ।

ਮਦਿ ਮਾਇਆ ਕੈ ਭਇਓ ਬਾਵਰੋ ਹਰਿ ਜਸੁ ਨਹ ਉਚਰੈ ॥
ਕਰਿ ਪਰਪੰਚੁ ਜਗਤ ਕਉ ਡਹਕੈ ਅਪਨੋ ਉਦਰੁ ਭਰੈ ॥ ੧ ॥
ਸੁਆਨ ਪੂਛ ਜਿਉ ਹੋਇ ਨ ਸੂਧੋ ਕਹਿਓ ਨ ਕਾਨ ਧਰੈ ॥
ਕਹੁ ਨਾਨਕ ਭਜੁ ਰਾਮਨਾਮ ਨਿਤ ਜਾ ਤੇ ਕਾਜੁ ਸਰੈ ॥ ੨ ॥ ੧ ॥

ਦੁਰਮਤਿ ਅਧੀਨ ਮਨ ਮਾਇਆ ਮਦ ਵਿਚ ਬਉਰਾ ਹੋਇਆ ਫਿਰਦਾ ਹੈ। ਪਰਪੰਚ ਕਰ ਕੇ ਜਗਤ ਨੂੰ ਠੱਗਦਾ ਹੈ, ਆਪਣੀ ਪੇਟ ਪਾਲਣਾ ਵਿਚ ਗ਼ਲਤਾਨ ਹੈ ਅਤੇ ਹਰੀ ਜਸ ਵਿਚ ਨਹੀਂ ਲਗਦਾ। ਇਸ ਉੱਤੇ ਵੇਦ-ਪਾਠ, ਉਪਦੇਸ਼ ਦਾ ਕੋਈ ਅਸਰ ਨਹੀਂ ਹੁੰਦਾ। ਦੁਰਮਤੀਆ ਮਨ ਸੁਆਨ ਪੂਛ ਵਾਂਗ ਹੈ, ਸਿੱਧਾ ਨਹੀਂ ਹੁੰਦਾ। ਇਸ ਤਰ੍ਹਾਂ ਜੀਵਨ ਪਰਯੋਜਨ ਦੀ ਪ੍ਰਾਪਤੀ ਵਿਚ ਨਿਸਫਲ ਰਹਿੰਦਾ ਹੈ।

(੧੨)

ਸਭਿ ਕਿਛੁ ਜੀਵਤ ਕੋ ਬਿਵਹਾਰ ॥
ਮਾਤ ਪਿਤਾ ਭਾਈ ਸੁਤ ਬੰਧਪ ਅਰੁ ਫੁਨਿ ਗ੍ਰਿਹ ਕੀ ਨਾਰਿ ॥ ੧ ॥ ਰਹਾਉ ॥
ਤਨ ਤੇ ਪ੍ਰਾਨ ਹੋਤ ਜਬ ਨਿਆਰੇ ਟੇਰਤ ਪ੍ਰੇਤਿ ਪੁਕਾਰਿ ॥
ਆਧ ਘਰੀ ਕੋਊ ਨਹ ਰਾਖੈ ਘਰਿ ਤੇ ਦੇਤ ਨਿਕਾਰਿ ॥ ੧ ॥
ਮ੍ਰਿਗ ਤ੍ਰਿਸਨਾ ਜਿਉ ਜਗ ਰਚਨਾ ਯਹ ਦੇਖਹੁ ਰਿਦੈ ਬਿਚਾਰਿ ॥
ਕਹੁ ਨਾਨਕ ਭਜੁ ਰਾਮਨਾਮ ਨਿਤ ਜਾ ਤੇ ਹੋਤ ਉਧਾਰ ॥ ੨ ॥ ੨ ॥

ਦੁਰਮਤਿ ਕਾਰਨ ਨਹੀਂ ਸਮਝ ਸਕਦਾ ਕਿ ਕੁਟੰਬੀ ਮਿੱਤਰ ਨਹੀਂ ਹਨ, ਜੋ ਸਰੀਰ ਤੋਂ ਪ੍ਰਾਣ ਅਲਗ ਹੁੰਦਿਆਂ ਹੀ ਮਨੁੱਖ ਨੂੰ ਪ੍ਰੇਤ ਕਹਿਣ ਲਗਦੇ ਹਨ ਅਤੇ ਭਸਮ ਕਰ ਦਿੰਦੇ ਹਨ। ਮਾਇਆ ਜਿਸ ਦੀ ਤ੍ਰਿਸ਼ਨਾ ਰਹਿੰਦੀ ਹੈ, ਇਥੇ ਹੀ ਰਹਿ ਜਾਂਦੀ ਹੈ, ਜੀਵ ਦਾ ਉਧਾਰ ਰਾਮ ਨਾਮ ਦੇ ਭਜਨ ਵਿਚ ਹੈ।

(੧੩)

ਜਗਤ ਮੈਂ ਝੂਠੀ ਦੇਖੀ ਪ੍ਰੀਤਿ ॥
ਅਪਨੇ ਹੀ ਸੁਖ ਸਿਉ ਸਭ ਲਾਗੇ ਕਿਆ ਦਾਰਾ ਕਿਆ ਮੀਤ ॥ ੧ ॥ ਰਹਾਉ ॥
ਮੇਰਉ ਮੇਰਉ ਸਭੈ ਕਹਤ ਹੈ ਹਿਤ ਸਿਉ ਬਾਧਿਓ ਚੀਤ ॥
ਅੰਤਿ ਕਾਲਿ ਸੰਗੀ ਨਹ ਕੋਊ ਇਹ ਅਚਰਜ ਹੈ ਰੀਤਿ ॥ ੧ ॥
ਮਨ ਮੂਰਖ ਅਜਹੂ ਨਹ ਸਮਝਤ ਸਿਖ ਦੈ ਹਾਰਿਓ ਨੀਤ ॥
ਨਾਨਕ ਭਉਜਲੁ ਪਾਰਿ ਪਰੈ ਜਉ ਗਾਵੈ ਪ੍ਰਭ ਕੇ ਗੀਤ ॥ ੨ ॥ ੩ ॥ ੬ ॥ ੩੮ ॥
॥ ੪੭ ।

ਦੁਰਮਤਿ-ਵਸ ਮਨੁੱਖ ਜਗਤ ਦੀ ਝੂਠੀ ਪ੍ਰੀਤ ਨੂੰ ਸੱਚੀ ਮੰਨਦਾ ਹੈ। ਇਹ ਨਹੀਂ ਜਾਣਦਾ ਕਿ ਸਾਰੇ ਆਪਣੇ ਹਿਤ ਤੇ ਸੁਖ ਲਈ ਉਸ ਨੂੰ ਪ੍ਰੀਤ ਕਰਦੇ ਹਨ। ਅੰਤ-ਕਾਲ ਇਨ੍ਹਾਂ ਵਿਚੋਂ ਕੋਈ ਸਹਾਈ ਨਹੀਂ ਹੈ। ਕੇਵਲ ਪ੍ਰਭੂ ਦਾ ਸਿਮਰਨ ਹੀ ਭਉ ਸਾਗਰ ਤੋਂ ਪਾਰ ਉਤਾਰੇ ਦਾ ਸਾਧਨ ਹੈ।

ਇਨ੍ਹਾਂ (੧੦-੧੩) ਪਦਿਆਂ ਵਿਚ ਮਨ ਦੀ ਦੁਰਮਤਿ ਦਾ ਰੂਪ ਕਟੰਬ ਤੇ ਮਾਇਆ

ਦਾ ਮੋਹ ਦਸਿਆ ਹੈ। ਦੁਰਮਤਿ, ਜੋ ਨਾਸ਼ਵਾਨ ਹੈ, ਉਸ ਨੂੰ ਸਦੀਵੀ ਮੰਨਦੀ ਹੈ ਅਤੇ ਜੋ ਅਵਿਨਾਸ਼ੀ ਹੈ ਉਸ ਦੀ ਪਰਵਾਹ ਨਹੀਂ ਹੈ। ਇਹ ਦੁਰਮਤਿ ਕਠੋਰ ਹੈ, ਛੇਤੀ ਦੂਰ ਨਹੀਂ ਹੁੰਦੀ। ਹਰੀ ਦੀ ਸ਼ਰਣ ਵਿਚ ਪੈ ਕੇ ਨਾਮ ਸਿਮਰਨ ਨਾਲ ਹੀ ਦੂਰ ਹੁੰਦੀ ਹੈ।

## ਰਾਗੁ ਬਿਹਾਗੜਾ (੧੪)

(੧੪)

ਹਰਿ ਕੀ ਗਤਿ ਨਹਿ ਕੋਊ ਜਾਨੈ ॥
ਜੋਗੀ ਜਤੀ ਤਪੀ ਪਚਿ ਹਾਰੇ ਅਰੁ ਬਹੁ ਲੋਗ ਸਿਆਨੇ ॥ ੧ ॥ ਰਹਾਉ ॥
ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ ॥
ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕੋ ਬਿਵਹਾਰੇ ॥ ੧ ॥
ਅਾਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ ॥
ਨਾਨਾ ਰੂਪੁ ਧਰੇ ਬਹੁ ਰੰਗੀ ਸਭ ਤੇ ਰਹੈ ਨਿਆਰਾ ॥ ੨ ॥
ਅਗਨਤ ਅਪਾਰੁ ਅਲਖ ਨਿਰੰਜਨ ਜਿਹ ਸਭ ਜਗੁ ਭਰਮਾਇਓ ॥
ਸਗਲ ਭਰਮ ਤਜਿ ਨਾਨਕ ਪ੍ਰਾਣੀ ਚਰਨਿ ਤਾਹਿ ਚਿਤੁ ਲਾਇਓ ॥ ੩ ॥ ੨ ॥

ਹਰੀ ਵਿਸ਼ਵਾਸ ਦੀ ਚੀਜ਼ ਹੈ। ਭਰਮ ਵਿਚ ਹਰੀ ਦਾ ਵਿਸ਼ਵਾਸ ਨਹੀਂ ਬਣਦਾ। ਉਸ ਦੀ ਗਤੀ ਦਾ ਗਿਆਨ ਹੋਣ ਨਾਲ ਵਿਸ਼ਵਾਸ ਬਣਦਾ ਹੈ। ਇਹ ਇਸ ਦੀ ਗਤੀ ਹੈ ਕਿ ਰਾਉ ਰੰਕ ਹੋ ਰਹੇ ਹਨ, ਰੰਕ ਰਾਉ ਹੋ ਰਹੇ ਹਨ, ਰੀਤੇ ਭਰੇ ਜਾ ਰਹੇ ਹਨ, ਭਰੇ ਖਾਲੀ ਹੋ ਰਹੇ ਹਨ—ਇਹੋ ਮਾਇਆ ਹੈ ਜੋ ਅਗਨਤ, ਅਪਾਰ, ਅਲਖ, ਨਿਰੰਜਨ ਹਰੀ ਦੀ ਰਚਨਾ ਹੈ। ਹਰੀ ਆਪ ਮਾਇਆ ਦੇ ਰੂਪਾਂ ਰੰਗਾਂ ਵਿਚ ਵੀ ਹੈ ਅਤੇ ਇਨ੍ਹਾਂ ਤੋਂ ਪਰ੍ਹੇ ਵੀ ਹੈ। ਐਸੇ ਸਮਰਥ ਹਰੀ ਦੇ ਵਿਸ਼ਵਾਸ ਵਿਚੋਂ ਸਿਮਰਨ ਮਿਲਦਾ ਹੈ। ਸਿਮਰਨ ਹਰੀ ਨਾਲ ਇਕਮਿਕ ਕਰ ਦਿੰਦਾ ਹੈ। ਇਹ ਮੁਕਤੀ ਹੈ।

## ਰਾਗ ਸੋਰਠਿ (੧੫—੨੬)

(੧੫)

ਰੇ ਮਨ ਰਾਮ ਸਿਉ ਕਰਿ ਪ੍ਰੀਤਿ ॥
ਸ੍ਰਵਨ ਗੋਬਿੰਦ ਗੁਨੁ ਸੁਨਉ ਅਰੁ ਗਾਉ ਰਸਨਾ ਗੀਤਿ ॥ ੧ ॥ ਰਹਾਉ ॥
ਕਰਿ ਸਾਧ ਸੰਗਤਿ ਸਿਮਰੁ ਮਾਧੋ ਹੋਹਿ ਪਤਿਤ ਪੁਨੀਤ ॥
ਕਾਲੁ ਬਿਆਲੁ ਜਿਉ ਪਰਿਓ ਡੋਲੈ ਮੁਖੁ ਪਸਾਰੇ ਮੀਤ ॥ ੧ ॥
ਆਜੁ ਕਾਲਿ ਫੁਨਿ ਤੋਹਿ ਗ੍ਰਸਿ ਹੈ ਸਮਝਿ ਰਾਖਹੁ ਚੀਤਿ ॥
ਕਹੈ ਨਾਨਕੁ ਰਾਮੁ ਭਜਿ ਲੈ ਜਾਤ ਅਉਸਰੁ ਬੀਤਿ ॥ ੨ ॥ ੧ ॥

ਮਨੁੱਖੀ ਜੀਵਨ ਮਹਾਨ ਅਵਸਰ ਹੈ। ਮਹਾਨ ਇਸ ਲਈ ਹੈ ਕਿ ਇਸ ਵਿਚ ਮਨੁੱਖ ਪਤਿਤ ਤੋਂ ਪੁਨੀਤ ਹੋ ਸਕਦਾ ਹੈ। ਇਸ ਪਰਿਵਰਤਨ ਲਈ ਸਾਧਨ ਰਾਮ ਦੀ ਪ੍ਰੀਤ ਹੈ। ਪ੍ਰੀਤ ਕਰਨ ਦਾ ਰਸਤਾ ਮਾਧੋ ਦਾ ਸਿਮਰਨ, ਗੋਬਿੰਦ ਦੇ ਗੁਣ ਗਾਉਣਾ ਤੇ ਸੁਣਨਾ ਹਨ। ਪ੍ਰੀਤ ਮੌਤ ਨੂੰ ਜਿੱਤ ਸਕਦੀ ਹੈ। ਪ੍ਰੀਤੀ ਕਰਨ ਵਾਲੇ ਭਗਤਾਂ ਨੂੰ ਅਮਰ ਪਦਵੀ ਪ੍ਰਾਪਤ ਹੁੰਦੀ ਹੈ।

(੧੬)

ਮਨ ਕੀ ਮਨ ਹੀ ਮਾਹਿ ਰਹੀ ॥
ਨਾ ਹਰਿ ਭਜੇ ਨ ਤੀਰਥ ਸੇਵੇ ਚੋਟੀ ਕਾਲਿ ਗਹੀ ॥ ੧ ॥ ਰਹਾਉ ॥
ਦਾਰਾ ਮੀਤ ਪੂਤ ਰਥ ਸੰਪਤਿ ਧਨ ਪੂਰਨ ਸਭ ਮਹੀ ॥
ਅਵਰ ਸਗਲ ਮਿਥਿਆ ਏ ਜਾਨਉ ਭਜਨੁ ਰਾਮੁ ਕੋ ਸਹੀ ॥ ੧ ॥
ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ ॥
ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ ॥ ੨ ॥ ੨ ॥

ਮਨੁੱਖ-ਜਨਮ ਦਾ ਅਵਸਰ ਆਵਾਗਵਨ ਦੇ ਲੰਮੇ ਚੱਕਰ ਮਗਰੋਂ ਹੱਥ ਆਉਂਦਾ ਹੈ। ਪਰ ਇਤਨੇ ਅਮੋਲਕ ਮੌਕੇ ਤੋਂ ਮਗਰੋਂ ਨਿਰਾਸਤਾ ਹੈ, ਜੇ ਪ੍ਰਭੂ-ਮਿਲਾਪ ਨਾ ਹੋਵੇ। ਪ੍ਰਭੂ-ਮਿਲਾਪ ਨਹੀਂ ਹੋ ਸਕਦਾ, ਜੇ ਮਨੁੱਖ ਪ੍ਰਭੂ ਨੂੰ ਪਿਆਰ ਨ ਕਰੇ ਅਤੇ ਉਸ ਦੀ ਥਾਂ ਤੇ ਨਾਸ਼ਵਾਨ ਕੁਟੰਬ ਤੇ ਪਦਾਰਥਾਂ ਨੂੰ ਪ੍ਰੀਤ ਕਰਦਾ ਰਹੇ।

(੧੭)

ਮਨ ਰੇ ਕਉਨੁ ਕੁਮਤਿ ਤੈ ਲੀਨੀ ॥
ਪਰ ਦਾਰਾ ਨਿੰਦਿਆ ਰਸ ਰਚਿਓ ਰਾਮ ਭਗਤਿ ਨਹੀ ਕੀਨੀ ॥ ੧ ॥ ਰਹਾਉ ॥
ਮੁਕਤਿ ਪੰਥੁ ਜਾਨਿਓ ਤੈ ਨਾਹਨਿ ਧਨ ਜੋਰਨ ਕਉ ਧਾਇਆ ॥
ਅੰਤਿ ਸੰਗ ਕਾਹੂ ਨਹੀ ਦੀਨਾ ਬਿਰਥਾ ਆਪੁ ਬੰਧਾਇਆ ॥ ੧ ॥
ਨਾ ਹਰਿ ਭਜਿਓ ਨ ਗੁਰ ਜਨੁ ਸੇਵਿਓ ਨਹ ਉਪਜਿਓ ਕਛੁ ਗਿਆਨਾ ॥
ਘਟਿ ਹੀ ਮਾਹਿ ਨਿਰੰਜਨੁ ਤੇਰੈ ਤੈ ਖੋਜਤ ਉਦਿਆਨਾ ॥ ੨ ॥
ਬਹੁਤੁ ਜਨਮ ਭਰਮਤ ਤੈ ਹਾਰਿਓ ਅਸਥਿਰ ਮਤਿ ਨਹੀ ਪਾਈ ॥
ਮਾਨਸ ਦੇਹ ਪਾਇ ਪਦ ਹਰਿ ਭਜੁ ਨਾਨਕ ਬਾਤ ਬਤਾਈ ॥ ੩ ॥ ੩ ॥

ਮਾਨਸ ਦੇਹੀ ਦਾ ਅਵਸਰ ਅਸਥਿਰ ਮਤਿ ਨ ਹੋਣ ਕਰਕੇ ਪਰਦਾਰਾ, ਪਰਨਿੰਦਾ ਤੇ ਧਨ ਜੋੜਨ ਵਿਚ ਨਿਸਫਲ ਚਲਾ ਜਾਂਦਾ ਹੈ। ਇਹ ਅਵਸਰ ਮੁਕਤੀ ਦਾ ਰਸਤਾ ਹੈ ਜੇ ਹਰੀਭਜਨ ਅਤੇ ਗੁਰੂ ਸੇਵਾ ਵਿਚ ਲਗੀਏ। ਇਹੋ ਗਿਆਨ ਹੈ।

(੧੮)

ਮਨ ਰੇ ਪ੍ਰਭ ਕੀ ਸਰਨਿ ਬਿਚਾਰੋ ॥
ਜਿਹ ਸਿਮਰਤ ਗਨਕਾ ਸੀ ਉਧਰੀ ਤਾ ਕੋ ਜਸੁ ਉਰਧਾਰੋ ॥ ੧ ॥ ਰਹਾਉ ॥
ਅਟਲ ਭਇਓ ਧ੍ਰੂਅ ਜਾ ਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ ॥
ਦੁਖ ਹਰਤਾ ਇਹ ਬਿਧਿ ਕੋ ਸੁਆਮੀ ਤੈ ਕਾਹੇ ਬਿਸਰਾਇਆ ॥ ੧ ॥
ਜਬ ਹੀ ਸਰਨਿ ਗਹੀ ਕਿਰਪਾ ਨਿਧਿ ਗਜ ਗ੍ਰਾਹ ਤੇ ਛੂਟਾ ॥
ਮਹਮਾ ਨਾਮ ਕਹਾ ਲਉ ਬਰਨਉ ਰਾਮ ਕਹਤ ਬੰਧਨ ਤਿਹ ਤੂਟਾ ॥ ੨ ॥
ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ ॥
ਨਾਨਕ ਕਹਤ ਚੇਤ ਚਿੰਤਾਮਨਿ ਤੈ ਭੀ ਉਤਰਹਿ ਪਾਰਾ ॥ ੩ ॥ ੪ ॥

ਭਵ ਸਾਗਰ (ਆਸਾ, ਤ੍ਰਿਸ਼ਨਾ, ਕਾਮਾਦਿਕ) ਤੋਂ ਪਾਰ ਹੋਣ ਦਾ ਤਰੀਕਾ ਚਿੰਤਾਮਨੀ

ਪ੍ਰਭੂ ਦਾ ਸਿਮਰਨ, ਬਿਚਾਰ ਤੇ ਸ਼ਰਣ ਪੈਣਾ ਹੈ। ਇਤਿਹਾਸ ਇਸ ਗੱਲ ਦੀ ਸਾਖੀ ਭਰਦਾ ਹੈ। ਗਨਕਾ, ਧ੍ਰੂਅ, ਗਜ (ਹਾਥੀ) ਤੇ ਅਜਾਮਲ ਸੰਕਟ ਵਿਚੋਂ ਸਿਮਰਨ ਤੇ ਸ਼ਰਣ ਨਾਲ ਉਧਰੇ ਤੇ ਨਿਸਤਰੇ ਹਨ ਅਤੇ ਅਭੈ ਪਦਵੀ ਨੂੰ ਪ੍ਰਾਪਤ ਹੋਏ ਸਨ।

(੧੯)

ਪ੍ਰਾਨੀ ਕਉਨੁ ਉਪਾਉ ਕਰੈ ॥
ਜਾ ਤੇ ਭਗਤਿ ਰਾਮ ਕੀ ਪਾਵੈ ਜਮ ਕੋ ਤ੍ਰਾਸੁ ਹਰੈ ॥ ੧ ॥ ਰਹਾਉ ॥
ਕਉਨੁ ਕਰਮ ਬਿਦਿਆ ਕਹੁ ਕੈਸੀ ਧਰਮੁ ਕਉਨੁ ਫੁਨਿ ਕਰਈ ॥
ਕਉਨੁ ਨਾਮੁ ਗੁਰ ਜਾ ਕੈ ਸਿਮਰੈ ਭਵ ਸਾਗਰ ਕਉ ਤਰਈ ॥ ੧ ॥
ਕਲ ਮੈ ਏਕੁ ਨਾਮੁ ਕਿਰਪਾ ਨਿਧਿ ਜਾਹਿ ਜਪੈ ਗਤਿ ਪਾਵੈ ॥
ਅਉਰ ਧਰਮ ਤਾ ਕੈ ਸਮਿ ਨਾਹਨਿ ਇਹ ਬਿਧਿ ਬੇਦੁ ਬਤਾਵੈ ॥ ੨ ॥
ਸੁਖੁ ਦੁਖੁ ਰਹਤ ਸਦਾ ਨਿਰਲੇਪੀ ਜਾ ਕਉ ਕਹਤ ਗੁਸਾਈ ॥
ਸੋ ਤੁਮ ਹੀ ਮਹਿ ਬਸੈ ਨਿਰੰਤਰਿ ਨਾਨਕ ਦਰਪਨਿ ਨਿਆਈ ॥ ੩ ॥ ੫ ॥

ਮੌਤ ਦੇ ਭੈ ਨੂੰ ਨਾਸ਼ ਕਰਨ ਦਾ ਤਰੀਕਾ ਰਾਮ ਦੀ ਭਗਤੀ ਹੈ। ਭਗਤੀ ਕਰਮ, ਬਿਦਿਆ, ਧਰਮ ਦਾ ਸਾਰ ਹੈ। ਨਾਮ ਸਿਮਰਨ ਨਾਲ ਰਾਮ ਅੰਦਰੋਂ ਹੀ ਪ੍ਰਗਟ ਹੋ ਜਾਂਦਾ ਹੈ ਕਿਉਂਕਿ ਉਹ ਵਿਆਪਕ ਹੈ। ਜਦੋਂ ਉਹ ਹਿਰਦੇ ਵਿਚ ਪ੍ਰਗਟ ਹੁੰਦਾ ਹੈ ਤਾਂ ਉਸ ਦੇ ਸਾਰੇ ਗੁਣ ਹਿਰਦੇ ਵਿਚ ਆ ਜਾਂਦੇ ਹਨ। ਪ੍ਰਭੂ ਸੁਖ ਦੁਖ ਰਹਤ, ਨਿਰਲੇਪ ਤੇ ਗੁਸਾਈ ਹੈ।

(੨੦)

ਮਾਈ ਮੈ ਕਿਹਿ ਬਿਧਿ ਲਖਉ ਗੁਸਾਈ ॥
ਮਹਾ ਮੋਹ ਅਗਿਆਨਿ ਤਿਮਰਿ ਮੋ ਮਨੁ ਰਹਿਓ ਉਰਝਾਈ ॥ ੧ ॥ ਰਹਾਉ ॥
ਸਗਲ ਜਨਮ ਭਰਮ ਹੀ ਭਰਮ ਖੋਇਓ ਨਹ ਅਸਥਿਰੁ ਮਤਿ ਪਾਈ ॥
ਬਿਖਿਆ ਸਕਤ ਰਹਿਓ ਨਿਸ ਬਾਸੁਰ ਨਹ ਛੂਟੀ ਅਧਮਾਈ ॥ ੧ ॥
ਸਾਧਸੰਗੁ ਕਬਹੂ ਨਹੀ ਕੀਨਾ ਨਹ ਕੀਰਤਿ ਪ੍ਰਭ ਗਾਈ ॥
ਜਨ ਨਾਨਕ ਮੈ ਨਾਹਿ ਕੋਊ ਗੁਨੁ ਰਾਖਿ ਲੇਹੁ ਸਰਨਾਈ ॥ ੨ ॥ ੬ ॥

ਪ੍ਰਭੂ ਦੀ ਕੀਰਤ ਕਰਨ ਨਾਲ ਉਸ ਦੀ ਸ਼ਰਣ ਪ੍ਰਾਪਤ ਹੁੰਦੀ ਹੈ। ਉਸ ਦੀ ਰਖਵਾਲੀ ਵਿਚ ਮੋਹ, ਅਗਿਆਨ, ਤਿਮਰ ਮਿਟਦੇ ਹਨ ਅਤੇ ਅਸਥਿਰ ਮਤਿ ਪ੍ਰਾਪਤ ਹੁੰਦੀ ਹੈ ਜੋ ਵਿਸ਼ਿਆਂ ਵਿਕਾਰਾਂ ਦਾ ਨਾਸ਼ ਕਰਦੀ ਹੈ। ਸਾਧੂ-ਗੁਰੂ ਦੀ ਸੰਗਤ ਵਿਚੋਂ ਪ੍ਰਭੂ-ਕੀਰਤੀ ਮਿਲਦੀ ਹੈ।

(੨੧)

ਮਾਈ ਮਨੁ ਮੇਰੋ ਬਸਿ ਨਾਹਿ ॥
ਨਿਸ ਬਾਸੁਰ ਬਿਖਿਅਨ ਕਉ ਧਾਵਤ ਕਿਹਿ ਬਿਧਿ ਰੋਕਉ ਤਾਹਿ ॥੧॥ ਰਹਾਉ ॥
ਬੇਦ ਪੁਰਾਨ ਸਿਮ੍ਰਿਤਿ ਕੇ ਮਤ ਸੁਨਿ ਨਿਮਖ ਨ ਹੀਏ ਬਸਾਵੈ ॥
ਪਰ ਧਨ ਪਰ ਦਾਰਾ ਸਿਉ ਰਚਿਓ ਬਿਰਥਾ ਜਨਮੁ ਸਿਰਾਵੈ ॥ ੧ ॥
ਮਦਿ ਮਾਇਆ ਕੈ ਭਇਓ ਬਾਵਰੋ ਸੂਝਤ ਨਹ ਕਛੁ ਗਿਆਨਾ ॥
ਘਟ ਹੀ ਭੀਤਰਿ ਬਸਤ ਨਿਰੰਜਨੁ ਤਾ ਕੋ ਮਰਮੁ ਨ ਜਾਨਾ ॥ ੨ ॥

ਜਬ ਹੀ ਸਰਨਿ ਸਾਧ ਕੀ ਆਇਓ ਦੁਰਮਤਿ ਸਗਲ ਬਿਨਾਸੀ ॥
ਤਬ ਨਾਨਕ ਚੇਤਿਉ ਚਿੰਤਾਮਨਿ ਕਾਟੀ ਜਮ ਕੀ ਫਾਸੀ ॥ ੩ ॥ ੭ ॥

ਮਨ ਵਸ ਵਿਚ ਨਾ ਹੋਣ ਕਰਕੇ ਬਾਹਰਲੇ ਵਿਸ਼ਿਆਂ ਵਲ ਦੌੜਦਾ ਹੈ, ਬੇਦ ਪੁਰਾਣ ਦੀ ਸਿਖਿਆ ਦੀ ਪਰਵਾਹ ਨਹੀਂ ਕਰਦਾ। ਪਰਧਨ, ਪਰਦਾਰਾ, ਮਾਇਆ ਮਗਰ ਪਾਗ਼ਲ ਹੋਇਆ ਫਿਰਦਾ ਹੈ। ਮਨ ਦੀ ਭਟਕਣਾ ਬਾਹਰ ਵਲ ਹੈ ਪਰ ਨਿਰੰਜਨ ਹਰੀ ਅੰਦਰ ਹੈ। ਸਾਧ ਦੀ ਸ਼ਰਣ ਵਿਚ ਸਿਮਰਨ ਦੀ ਬਿਧੀ ਨਾਲ ਮਨ ਵਸ ਆਉਂਦਾ ਹੈ ਤੇ ਜੀਵਨ ਸਫ਼ਲ ਹੁੰਦਾ ਹੈ।

(੨੨)

ਰੇ ਨਰ ਇਹ ਸਾਚੀ ਜੀਅ ਧਾਰਿ ॥
ਸਗਲ ਜਗਤੁ ਹੈ ਜੈਸੇ ਸੁਪਨਾ ਬਿਨਸਤ ਲਗਤ ਨ ਬਾਰ ॥ ੧ ॥ ਰਹਾਉ ॥
ਬਾਰੂ ਭੀਤਿ ਬਨਾਈ ਰਚਿ ਪਚਿ ਰਹਿਤ ਨਹੀ ਦਿਨ ਚਾਰਿ ॥
ਤੈਸੇ ਹੀ ਇਹ ਸੁਖ ਮਾਇਆ ਕੇ ਉਰਿਝਿਓ ਕਹਾ ਗਵਾਰ ॥ ੧ ॥
ਅਜਹੂ ਸਮਝਿ ਕਛੁ ਬਿਗਰਿਓ ਨਾਹਿਨਿ ਭਜਿ ਲੇ ਨਾਮੁ ਮੁਰਾਰਿ ॥
ਕਹੁ ਨਾਨਕ ਨਿਜ ਮਤੁ ਸਾਧਨ ਕਉ ਭਾਖਿਓ ਤੋਹਿ ਪੁਕਾਰਿ ॥ ੨ ॥ ੮ ॥

ਜੀਵਨ ਵਿਚ ਸਾਧੂ ਦੀ ਕ੍ਰਿਪਾ ਨਾਲ ਜਦੋਂ ਵੀ ਸੁਮਤਿ ਆ ਜਾਵੇ ਅਤੇ ਜੀਵ ਸਿਮਰਨ ਵਿਚ ਲਗੇ, ਜੀਵਨ ਸਫ਼ਲ ਹੋ ਜਾਂਦਾ ਹੈ। ਸਾਧੂ ਤੋਂ ਸਮਝ ਆਉਂਦੀ ਹੈ ਕਿ ਜਗਤ ਤੇ ਮਾਇਆ ਦੇ ਸੁਪਨੇ ਰੇਤ ਦੀ ਕੰਧ ਵਾਂਗ ਹਨ।

(੨੩)

ਇਹ ਜਗਿ ਮੀਤੁ ਨ ਦੇਖਿਓ ਕੋਈ ॥
ਸਗਲ ਜਗਤੁ ਅਪਨੈ ਸੁਖਿ ਲਾਗਿਓ ਦੁਖ ਮੈ ਸੰਗਿ ਨ ਹੋਈ ॥ ੧ ॥ ਰਹਾਉ ॥
ਦਾਰਾ ਮੀਤ ਪੂਤ ਸਨਬੰਧੀ ਸਗਰੇ ਧਨ ਸਿਉ ਲਾਗੇ ।
ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ ॥ ੧ ॥
ਕਹਉ ਕਹਾ ਯਿਆ ਮਨ ਬਉਰੇ ਕਉ ਇਨ ਸਿਉ ਨੇਹੁ ਲਗਾਇਓ ॥
ਦੀਨਾ ਨਾਥ ਸਕਲ ਭੈ ਭੰਜਨ ਜਸੁ ਤਾ ਕੋ ਬਿਸਰਾਇਓ ॥ ੨ ॥
ਸੁਆਨ ਪੂਛ ਜਿਉ ਭਇਓ ਨ ਸੂਧਉ ਬਹੁਤੁ ਜਤਨੁ ਮੈ ਕੀਨਉ ॥
ਨਾਨਕ ਲਾਜ ਬਿਰਦ ਕੀ ਰਾਖਹੁ ਨਾਮੁ ਤੁਹਾਰਉ ਲੀਨਉ ॥ ੩ ॥ ੯ ॥

ਮਨ ਦਾ ਸੁਭਾ ਸੁਆਨ-ਪੂਛ ਵਾਂਗ ਹੈ। ਮਨ ਦਾ ਟੇਢਾਪਨ ਇਹ ਹੈ ਕਿ ਇਹ ਕੁਟੰਬ ਤੇ ਧਨ ਨੂੰ ਪ੍ਰੇਮ ਕਰਦਾ ਹੈ ਜੋ ਨਾਸ਼ਮਾਨ ਹਨ ਅਤੇ ਨਾਮ ਨੂੰ ਪਿਆਰ ਨਹੀਂ ਕਰਦਾ, ਜੋ ਸੱਚਾ ਮਿੱਤਰ ਹੈ ਅਤੇ ਮੌਤ ਮਗਰੋਂ ਵੀ ਨਾਲ ਨਿਭਦਾ ਹੈ। ਨਾਮ ਦੀ ਪ੍ਰਾਪਤੀ ਲਈ ਪ੍ਰਭੂ ਨੂੰ ਵਾਸਤਾ ਪਾ ਕੇ ਆਖ ਕਿ ਆਪਣੇ ਬਿਰਦ ਦੀ ਲਾਜ ਪਾਲੇ ਤੇ ਜੀਵ ਨੂੰ ਬਚਾ ਲਵੇ।

(੨੪)

ਮਨ ਰੇ ਗਹਿਓ ਨ ਗੁਰ ਉਪਦੇਸੁ ॥
ਕਹਾ ਭਇਓ ਜਉ ਮੂਡੁ ਮੁਡਾਇਓ ਭਗਵਉ ਕੀਨੋ ਭੇਸੁ ॥ ੧ ॥ ਰਹਾਉ ॥

ਸਾਚ ਛਾਡਿ ਕੈ ਝੂਠਹ ਲਾਗਿਓ ਜਨਮੁ ਅਕਾਰਥੁ ਖੋਇਓ ॥
ਕਰਿ ਪਰਪੰਚ ਉਦਰ ਨਿਜ ਪੋਖਿਓ ਪਸੁ ਕੀ ਨਿਆਈ ਸੋਇਓ ॥ ੧ ॥
ਰਾਮ ਭਜਨ ਕੀ ਗਤਿ ਨਹੀ ਜਾਨੀ ਮਾਇਆ ਹਾਥਿ ਬਿਕਾਨਾ ॥
ਉਰਝਿ ਰਹਿਓ ਬਿਖਿਅਨ ਸੰਗਿ ਬਉਰਾ ਨਾਮੁ ਰਤਨੁ ਬਿਸਰਾਨਾ ॥ ੨ ॥
ਰਹਿਓ ਅਚੇਤ ਨ ਚੇਤਿਓ ਗੋਬਿੰਦ ਬਿਰਥਾ ਅਉਧ ਸਿਰਾਨੀ ॥
ਕਹੁ ਨਾਨਕ ਹਰਿ ਬਿਰਦੁ ਪਛਾਨਉ ਭੂਲੇ ਸਦਾ ਪਰਾਨੀ ॥ ੩ । ੧੦ ॥

ਮਨੁੱਖ ਦਾ ਬਚਾਉ ਇਸ ਵਿਚ ਹੈ ਕਿ ਪ੍ਰਭੂ ਨੂੰ ਵਾਸਤਾ ਪਾਵੇ ਕਿ ਉਹ ਆਪਣਾ ਬਿਰਦ ਪਛਾਣ ਕੇ ਗੁਰੂ ਮਿਲਾਵੇ ਜੋ ਦਸੇ ਕਿ ਭੇਖ ਧਾਰਨਾ, ਗ੍ਰਸਤ ਤਿਆਗਣਾ, ਝੂਠਾ ਪਰਪੰਚ ਕਰਨਾ, ਮਾਇਆ ਵਿਚ ਲਗਣਾ, ਵਿਸ਼ਿਆਂ ਵਿਚ ਗ਼ਲਤਾਨ ਹੋਣਾ ਹਾਨੀ ਦੇ ਰਸਤੇ ਹਨ ਅਤੇ ਨਾਮ-ਸਿਮਰਨ, ਸੱਚ, ਨਿਮਰਤਾ ਜੀਵਨ ਬ੍ਰਿਧੀ ਦਾ ਰਸਤਾ ਹਨ।

(੨੫)

ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥
ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ॥ ੧ ॥ ਰਹਾਉ ॥
ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ ॥
ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥ ੧ ॥
ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ ॥
ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ ॥ ੨ ॥
ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ ॥
ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥ ੩ ॥ ੧੧ ॥

ਪ੍ਰਭੂ ਮਿਲਾਪ ਸਹਜ ਵਿਚ ਹੈ ਜਦੋਂ ਮਨੁੱਖ ਭਾਣੇ ਵਿਚ, ਦੁਖ-ਸੁਖ, ਕੰਚਨ-ਮਾਟੀ, ਨਿੰਦਿਆ-ਉਸਤਤਿ, ਹਰਖ-ਸੋਗ, ਆਸਾ-ਮਨਸਾ, ਕਾਮ-ਕ੍ਰੋਧ ਨੂੰ ਸਮਾਨ ਸਮਝਦਾ ਹੈ ਤੇ ਹਰ ਅਵਸਥਾ ਵਿਚ ਨਿਰਲੇਪ ਤੇ ਸਮਾਨ ਰਹਿ ਕੇ ਵਿਚਰਦਾ ਹੈ। ਨਾਮ ਸਿਮਰਨ ਵਿਚੋਂ ਪ੍ਰਗਟ ਹੋਇਆ ਗਿਆਨ ਮਨੁੱਖ ਨੂੰ ਇਹ ਸਮਾਨਤਾ ਤੇ ਬਿਬੇਕ ਦਿੰਦਾ ਹੈ।

(੨੬)

ਪ੍ਰੀਤਮ ਜਾਨਿ ਲੇਹੁ ਮਨ ਮਾਹੀ ॥
ਅਪਨੇ ਸੁਖ ਸਿਉ ਹੀ ਜਗੁ ਫਾਂਧਿਓ ਕੋ ਕਾਹੂ ਕੋ ਨਾਹੀ ॥ ੧ ॥ ਰਹਾਉ ॥
ਸੁਖ ਮੈ ਆਨਿ ਬਹੁਤੁ ਮਿਲਿ ਬੈਠਤ ਰਹਤ ਚਹੂ ਦਿਸਿ ਘੇਰੈ ॥
ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ ॥ ੧ ॥
ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ ਸਦਾ ਰਹਿਤ ਸੰਗ ਲਾਗੀ ॥
ਜਬ ਹੀ ਹੰਸ ਤਜੀ ਇਹ ਕਾਇਆ ਪ੍ਰੇਤ ਪ੍ਰੇਤ ਕਰਿ ਭਾਗੀ ॥ ੨ ॥
ਇਹ ਬਿਧਿ ਕੋ ਬਿਉਹਾਰੁ ਬਨਿਓ ਹੈ ਜਾ ਸਿਉ ਨੇਹੁ ਲਗਾਇਓ ॥
ਅੰਤ ਬਾਰ ਨਾਨਕ ਬਿਨੁ ਹਰਿ ਜੀ ਕੋਊ ਕਾਮਿ ਨ ਆਇਓ ॥ ੩ ॥ ੧੨ ॥

ਬਿਬੇਕ ਇਹ ਹੈ ਕਿ ਮਨੁੱਖ ਪਛਾਣ ਕਰ ਸਕੇ ਕਿ ਨਾਮ ਸਦਾ ਦਾ ਸੰਗੀ ਹੈ ਅਤੇ

ਪਰਵਾਰ ਤੇ ਧਨ ਸੰਗੀ ਨਹੀਂ ਹਨ, ਕੁਟੰਬੀਆਂ ਦਾ ਜੀਵ ਨਾਲ ਮੋਹ ਆਪਣੇ ਸੁਖ ਲਈ ਹੈ, ਨਾ ਕਿ ਜੀਵ ਦੇ ਸੁਖ ਲਈ ਹੈ ।

ਸਾਰ : ਮਨੁੱਖੀ-ਜੀਵਨ ਮੁਕਤੀ ਜਾਂ ਪ੍ਰਭੂ-ਪ੍ਰਾਪਤੀ ਲਈ ਬਖਸ਼ਿਆ ਗਿਆ ਮਹਾਨ ਅਵਸਰ ਹੈ । ਇਸ ਵਿਚ ਜਦੋਂ ਵੀ ਇਹ ਬਿਬੇਕ ਆ ਜਾਵੇ ਕਿ ਜੀਵ ਦਾ ਸੰਗੀ ਨਾਮ ਹੈ ਅਤੇ ਕੁਟੰਬ ਤੇ ਮਾਇਆ ਦਾ ਮੋਹ ਸੰਗੀ ਨਹੀਂ ਹੈ, ਜੀਵਨ-ਮਨੋਰਥ ਸਫ਼ਲ ਹੋ ਜਾਂਦਾ ਹੈ । ਬਿਬੇਕ ਨਾਮ-ਸਿਮਰਨ ਵਿਚੋਂ ਮਿਲਦਾ ਹੈ । ਨਾਮ ਸਾਧ ਸੰਗਤ ਜਾਂ ਗੁਰੂ ਤੋਂ ਮਿਲਦਾ ਹੈ । ਸਾਧੂ ਜਾਂ ਗੁਰੂ ਪ੍ਰਭੂ ਸ਼ਰਣ ਵਿਚ ਪੈ ਕੇ ਉਸ ਨੂੰ ਆਪਣਾ ਬਿਰਦ ਪਾਲਣ ਲਈ ਵਾਸਤਾ ਪਾਇਆਂ ਮਿਲਦਾ ਹੈ।

## ਰਾਗ ਧਨਾਸਰੀ (੨੭-੩੦)

੨੭)

ਕਾਹੇ ਰੇ ਬਨ ਖੋਜਨ ਜਾਈ ॥
ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ॥ ੧ ॥ ਰਹਾਉ ॥
ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ ॥
ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ ॥ ੧ ॥
ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ ॥
ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ ॥ ੨ ॥ ੧ ॥

ਹਰੀ ਅੰਦਰ ਹੀ ਹੈ, ਬਾਹਰੋਂ ਲਭਣਾ ਗਲਤੀ ਹੈ । ਹਰੀ ਸਿਮਰਨ ਅੰਦਰਲੀਆਂ ਸ਼ਕਤੀਆਂ ਦਾ ਵਿਕਾਸ ਕਰਦਾ ਹੈ । ਅੰਦਰ ਦਾ ਵਿਕਾਸ ਹੀ ਪ੍ਰਭੂ ਦਾ ਅੰਦਰ ਪ੍ਰਗਟ ਹੋਣਾ ਹੈ । ਪ੍ਰਭੂ ਅੰਦਰ ਦੀ ਸੁਗੰਧੀ ਹੈ । ਜਿਵੇਂ ਮਨੁੱਖੀ ਗੁਣ ਵਿਕਾਸ ਕਰਦੇ ਹਨ, ਉਸ ਦੀ ਸ਼ੋਭਾ ਬਣਦੀ ਹੈ, ਕਿਉਂਕਿ ਉਸ ਦੇ ਗੁਣਾਂ ਦੀ ਸ਼ੋਭਾ ਫੈਲਦੀ ਹੈ । ਪ੍ਰਭੂ ਤੇ ਆਪਣੀ ਅਸਲੀਅਤ ਦਾ ਪ੍ਰਤਿਬਿੰਬ ਹੈ । ਆਪਣੀ ਰਹਿਣੀ ਵਿਚ ਹੀ ਉਹ ਦਿਸਦਾ ਹੈ । ਗੁਰੂ ਦੀ ਸਿਖਿਆ ਨਾਲ ਅੰਦਰਲੇ ਗੁਣਾਂ ਦਾ ਵਿਕਾਸ ਹੁੰਦਾ ਹੈ । ਬਾਹਰ ਭਾਲਣਾ ਭਰਮ ਜਾਂ ਭੁਲ ਹੈ ।

(੨੮)

ਸਾਧੋ ਇਹੁ ਜਗੁ ਭਰਮ ਭੁਲਾਨਾ ॥
ਰਾਮਨਾਮ ਕਾ ਸਿਮਰਨੁ ਛੋਡਿਆ ਮਾਇਆ ਹਾਥਿ ਬਿਕਾਨਾ ॥ ੧ ॥ ਰਹਾਉ ॥
ਮਾਤ ਪਿਤਾ ਭਾਈ ਸੁਤ ਬਨਿਤਾ ਤਾ ਕੈ ਰਸਿ ਲਪਟਾਨਾ ।
ਜੋਬਨੁ ਧਨੁ ਪ੍ਰਭਤਾ ਕੈ ਮਦ ਮੈ ਅਹਿਨਿਸਿ ਰਹੈ ਦਿਵਾਨਾ ॥ ੧ ॥
ਦੀਨ ਦਇਆਲ ਸਦਾ ਦੁਖ ਭੰਜਨ ਤਾ ਸਿਉ ਮਨੁ ਨ ਲਗਾਨਾ ॥
ਜਨ ਨਾਨਕ ਕੋਟਨ ਮੈ ਕਿਨਹੂ ਗੁਰਮੁਖਿ ਹੋਇ ਪਛਾਨਾ ॥ ੨ ॥ ੨ ॥

ਗੁਰਮੁਖਿ ਮਾਇਆ, ਸਬੰਧੀ, ਜੋਬਨ, ਪ੍ਰਭੁਤਾ ਦੇ ਭਰਮ ਵਿਚੋਂ ਨਿਕਲ ਜਾਂਦਾ ਹੈ । ਮਨੁਮੁਖ ਇਨ੍ਹਾਂ ਦੇ ਭਰਮ ਵਿਚ ਫਸਿਆ ਸਿਮਰਨ ਨਹੀਂ ਕਰਦਾ । ਇਸ ਲਈ ਉਸ ਦੇ ਅੰਦਰੋਂ ਪ੍ਰਭੂ ਪ੍ਰਗਟ ਨਹੀਂ ਹੁੰਦਾ । ਭਰਮ ਤੋਂ ਬਿਬੇਕ ਦਾ ਵਿਕਾਸ ਗੁਰਮੁਖਤਾ ਹੈ ।

(੨੯)

ਤਿਹ ਜੋਗੀ ਕਉ ਜੁਗਤਿ ਨ ਜਾਨਉ ॥
ਲੋਭ ਮੋਹ ਮਾਇਆ ਮਮਤਾ ਫੁਨਿ ਜਿਹ ਘਟਿ ਮਾਹਿ ਪਛਾਨਉ ॥ ੧ ॥ ਰਹਾਉ ॥
ਪਰ ਨਿੰਦਾ ਉਸਤਤਿ ਨਹ ਜਾ ਕੈ ਕੰਚਨ ਲੋਹ ਸਮਾਨੋ ॥
ਹਰਖ ਸੋਗ ਤੇ ਰਹੈ ਅਤੀਤਾ ਜੋਗੀ ਤਾਹਿ ਬਖਾਨੋ ॥ ੧ ॥
ਚੰਚਲ ਮਨੁ ਦਹ ਦਿਸਿ ਕਉ ਧਾਵਤ ਅਚਲ ਜਾਹਿ ਠਹਿਰਾਨੋ ॥
ਕਹੁ ਨਾਨਕ ਇਹ ਬਿਧਿ ਕੋ ਜੋ ਨਰੁ ਮੁਕਤਿ ਤਾਹਿ ਤੁਮ ਮਾਨੋ ॥ ੨ ॥ ੩ ॥

ਸੱਚਾ ਜੋਗੀ ਪ੍ਰਭੂ ਨਾਲ ਜੁੜਦਾ ਹੈ। ਇਸ ਲਈ ਸਹਜ ਤੇ ਸਮਾਨਤਾ ਵਿਚ ਵਿਚਰਦਾ ਉਸਤਤਿ-ਨਿੰਦਾ, ਕੰਚਨ-ਲੋਹਾ, ਹਰਖ-ਸੋਗ ਤੋਂ ਅਤੀਤ ਰਹਿੰਦਾ ਹੈ। ਉਹ ਜੋਗੀ ਨਹੀਂ ਜੋ ਲੋਭ, ਮੋਹ, ਮਾਇਆ-ਮਮਤਾ ਵਿਚ ਫਸਿਆ ਹੈ। ਇਹ ਬੰਧਨ ਹਨ। ਬੰਧਨ ਤੋਂ ਸਹਜ ਤੀਕ ਦਾ ਵਿਕਾਸ ਪ੍ਰਭੂ-ਮਿਲਾਪ ਜਾਂ ਜੋਗ ਹੈ।

(੩੦)

ਅਬ ਮੈ ਕਉਨੁ ਉਪਾਉ ਕਰਉ ॥
ਜਿਹ ਬਿਧਿ ਮਨ ਕੋ ਸੰਸਾ ਚੂਕੈ ਭਉਨਿਧਿ ਪਾਰਿ ਪਰਉ ॥ ੧ ॥ ਰਹਾਉ ॥
ਜਨਮੁ ਪਾਇ ਕਛੁ ਭਲੋ ਨ ਕੀਨੋ ਤਾ ਤੇ ਅਧਿਕ ਡਰਉ ॥
ਮਨ ਬਚ ਕ੍ਰਮ ਹਰਿ ਗੁਨ ਨਹੀ ਗਾਏ ਯਹ ਜੀਅ ਸੋਚ ਧਰਉ ॥ ੧ ॥
ਗੁਰਮਤਿ ਸੁਨਿ ਕਛੁ ਗਿਆਨੁ ਨ ਉਪਜਿਓ ਪਸੁ ਜਿਉ ਉਦਰੁ ਭਰਉ ॥
ਕਹੁ ਨਾਨਕ ਪ੍ਰਭ ਬਿਰਦੁ ਪਛਾਨਉ ਤਬ ਹਉ ਪਤਿਤ ਤਰਉ ॥ ੨ ॥ ੪ ॥

ਜੋ ਜੀਵ ਸੰਸੇ, ਬੁਰਾਈ, ਵਿਸਿਮਰਣ ਤੇ ਅਗਿਆਨਤਾ ਵਿਚ ਡਿੱਗ ਪਏ ਤਦ ਕੇਵਲ ਪ੍ਰਭੂ ਆਪਣਾ ਬਿਰਦ ਪਾਲਦਿਆਂ, ਕ੍ਰਿਪਾ ਕਰਕੇ ਕੱਢ ਸਕਦਾ ਹੈ, ਹੋਰ ਕੋਈ ਉਪਾਉ ਕੰਮ ਨਹੀਂ ਆਉਂਦਾ। ਪ੍ਰਭੂ ਦਾ ਕਰਤੱਵ ਹੀ ਪਤਿਤ ਨੂੰ ਤਾਰਨਾ ਹੈ। ਉਹ ਅੰਦਰੋਂ ਹੀ ਪ੍ਰਗਟ ਹੋ ਜਾਂਦਾ ਹੈ।

ਸਾਰ : ਇਨ੍ਹਾਂ ਪਦਿਆਂ ਵਿਚ ਪ੍ਰਭੂ ਮਿਲਾਪ ਦੀ ਪਰਿਭਾਸ਼ਾ 'ਆਤਮ-ਵਿਕਾਸ' ਦਿੱਤੀ ਹੈ। ਅੰਦਰ ਰਖਿਆ ਨਾਮ ਜਾਂ ਗੁਣ ਪ੍ਰਕਾਸ਼ਮਾਨ ਹੋ ਜਾਂਦੇ ਹਨ ਅਤੇ ਮਨੁੱਖੀ ਸ਼ਖ਼ਸੀਅਤ ਬਦਲ ਜਾਂਦੀ ਹੈ। ਪ੍ਰਭੂ ਬਾਹਰਲੇ ਜਪ-ਤਪ, ਕ੍ਰਿਆ-ਕਰਮ ਨਾਲ ਪ੍ਰਾਪਤ ਹੋਣ ਵਾਲੀ ਚੀਜ਼ ਨਹੀਂ, ਆਪੇ ਦਾ ਵਿਕਾਸ ਹੈ। ਅੰਦਰਲੇ ਦਾ ਵਿਕਾਸ ਹੈ। ਪ੍ਰਭੂ ਕਿਪਾ ਨਾਲ ਹੀ ਅੰਦਰ ਦੇ ਵਿਕਾਸ ਬਾਰੇ ਸੋਝੀ ਆਉਂਦੀ ਹੈ।

## ਰਾਗ ਜੈਤਸਰੀ (੩੧-੩੩)

(੩੧)

ਭੂਲਿਓ ਮਨੁ ਮਾਇਆ ਉਰਝਾਇਓ ॥
ਜੋ ਜੋ ਕਰਮ ਕੀਓ ਲਾਲਚ ਲਗਿ ਤਿਹ ਤਿਹ ਆਪੁ ਬੰਧਾਇਓ ॥ ੧ ॥ ਰਹਾਉ ॥
ਸਮਝ ਨ ਪਰੀ ਬਿਖੈ ਰਸ ਰਚਿਓ ਜਸੁ ਹਰਿ ਕੋ ਬਿਸਰਾਇਓ ॥
ਸੰਗਿ ਸੁਆਮੀ ਸੋ ਜਾਨਿਓ ਨਾਹਿਨ ਬਨੁ ਖੋਜਨ ਕਉ ਧਾਇਓ ॥ ੧ ॥

ਰਤਨੁ ਰਾਮੁ ਘਟ ਹੀ ਕੇ ਭੀਤਰਿ ਤਾ ਕੋ ਗਿਆਨੁ ਨ ਪਾਇਓ ॥
ਜਨ ਨਾਨਕ ਭਗਵੰਤ ਭਜਨ ਬਿਨੁ ਬਿਰਥਾ ਜਨਮੁ ਗਵਾਇਓ ॥ ੨ ॥ ੧ ॥

ਮਾਇਆ ਵਿਚੋਂ ਪ੍ਰਭੂ ਨਹੀਂ ਲੱਭਦਾ। ਇਹ ਵੀ ਮਨੁੱਖ ਤੋਂ ਬਾਹਰ ਦੀ ਚੀਜ਼ ਹੈ। ਪ੍ਰਭੂ ਤੇ ਅੰਦਰੋਂ ਹੀ ਮਿਲਣਾ ਹੈ, ਜੋ ਅੰਦਰਲੇ ਗੁਣਾਂ ਦਾ ਵਿਕਾਸ ਹੈ। ਸਿਮਰਨ ਪ੍ਰਭੂ ਗੁਣਾਂ ਦੀ ਪ੍ਰੇਰਨਾ ਦਿੰਦਾ ਹੈ।

(੩੨)

ਹਰਿ ਜੂ ਰਾਖਿ ਲੇਹੁ ਪਤਿ ਮੇਰੀ ॥
ਜਮ ਕੋ ਤ੍ਰਾਸ ਭਇਓ ਉਰ ਅੰਤਰਿ ਸਰਨਿ ਗਹੀ ਕਿਰਪਾ ਨਿਧਿ ਤੇਰੀ ॥੧॥ਰਹਾਉ॥
ਮਹਾ ਪਤਿਤ ਮੁਗਧ ਲੋਭੀ ਫੁਨਿ ਕਰਤ ਪਾਪ ਅਬ ਹਾਰਾ ॥
ਭੈ ਮਰਬੇ ਕੋ ਬਿਸਰਤ ਨਾਹਨ ਤਿਹ ਚਿੰਤਾ ਤਨੁ ਜਾਰਾ ॥ ੧ ॥
ਕੀਏ ਉਪਾਵ ਮੁਕਤਿ ਕੇ ਕਾਰਨਿ ਦਹ ਦਿਸਿ ਕਉ ਉਠਿ ਧਾਇਆ ॥
ਘਟ ਹੀ ਭੀਤਰਿ ਬਸੈ ਨਿਰੰਜਨੁ ਤਾ ਕੋ ਮਰਮੁ ਨਾ ਪਾਇਆ ॥ ੨ ॥
ਨਾਹਿਨ ਗੁਨੁ ਨਾਹਿਨ ਕਛੁ ਜਪੁ ਤਪੁ ਕਉਨੁ ਕਰਮੁ ਅਬ ਕੀਜੈ ॥
ਨਾਨਕ ਹਾਰਿ ਪਰਿਓ ਸਰਨਾਗਤਿ ਅਭੈ ਦਾਨੁ ਪ੍ਰਭ ਦੀਜੈ ॥ ੩ ॥ ੨ ॥

ਜਦੋਂ ਪਤਿਤ, ਪਾਪੀ ਤੇ ਮੁਗਧ ਵੀ ਆਪਣੀ ਅਧੋਗਤੀ ਤੋਂ ਜਾਣੂੰ ਹੋ ਜਾਵੇ ਅਤੇ ਆਪਣਾ ਜੀਵਨ-ਰਸਤਾ ਬਦਲਣਾ ਚਾਹੇ ਤਾਂ ਪ੍ਰਭੂ ਸ਼ਰਣ ਦਿੰਦਾ ਹੈ। ਪ੍ਰਭੂ-ਸ਼ਰਣ ਵਿਚ ਮੌਤ ਦਾ ਭੈ, ਪਾਪਾਂ ਦਾ ਭੈ, ਡੋਲਣਾ ਤੇ ਭਟਕਣਾ ਦੂਰ ਹੁੰਦੇ ਹਨ ਅਤੇ ਅਭੈ ਪਦਵੀ ਮਿਲਦੀ ਹੈ। ਨਿਰਭੈਤਾ ਅੰਦਰਲੀ ਸ਼ਖ਼ਸੀਅਤ ਦਾ ਵਿਕਾਸ ਹੈ।

(੩੩)

ਮਨ ਰੇ ਸਾਚਾ ਗਹੋ ਬਿਚਾਰਾ ॥
ਰਾਮ ਨਾਮ ਬਿਨੁ ਮਿਥਿਆ ਮਾਨੋ ਸਗਰੋ ਇਹੁ ਸੰਸਾਰਾ ॥ ੧ ॥ ਰਹਾਉ ॥
ਜਾ ਕੋ ਜੋਗੀ ਖੋਜਤ ਹਾਰੇ ਪਾਇਓ ਨਾਹਿ ਤਿਹਿ ਪਾਰਾ ॥
ਸੋ ਸੁਆਮੀ ਤੁਮ ਨਿਕਟਿ ਪਛਾਨੋ ਰੂਪ ਰੇਖ ਤੇ ਨਿਆਰਾ ॥ ੧ ॥
ਪਾਵਨ ਨਾਮ ਜਗਤ ਮੈ ਹਰਿ ਕੋ ਕਬਹੂ ਨਾਹਿ ਸੰਭਾਰਾ ॥
ਨਾਨਕ ਸਰਨਿ ਪਰਿਓ ਜਗ ਬੰਦਨ ਰਾਖਹੁ ਬਿਰਦੁ ਤੁਹਾਰਾ ॥ ੨ ॥ ੩ ॥

ਨਾਮ ਪਤਿਤ ਤੋਂ ਪਾਵਨ ਕਰਦਾ ਹੈ। ਪਤਿਤ ਤੋਂ ਪਾਵਨ ਹੋਣਾ ਅੰਦਰਲੀ ਸ਼ਖ਼ਸੀਅਤ ਦਾ ਵਿਕਾਸ ਕਰਨਾ ਹੈ, ਨਾ ਕਿ ਬਾਹਰੋਂ ਪ੍ਰਭੂ ਨੂੰ ਲੱਭਣਾ ਹੈ। ਸਿਮਰਨ ਨਾਲ ਪ੍ਰਭੂ ਅੰਦਰੋਂ ਹੀ ਪ੍ਰਗਟ ਹੋ ਜਾਂਦਾ ਹੈ। ਸ਼ਰਣਗਤੀ ਵਿਚ ਪ੍ਰਭੂ-ਮਿਲਾਪ ਹੈ।

## ਰਾਗ ਟੋਡੀ (੩੪)

(੩੪)

ਕਹਉ ਕਹਾ ਅਪਨੀ ਅਧਮਾਈ ॥
ਉਰਝਿਓ ਕਨਕ ਕਾਮਨੀ ਕੇ ਰਸ ਨਹ ਕੀਰਤਿ ਪ੍ਰਭ ਗਾਈ ॥ ੧ ॥ ਰਹਾਉ ॥

ਜਗ ਝੂਠੈ ਕਉ ਸਾਚੁ ਜਾਨਿ ਕੈ ਤਾ ਸਿਉ ਰੁਚ ਉਪਜਾਈ ॥
ਦੀਨ ਬੰਧ ਸਿਮਰਿਓ ਨਹੀ ਕਬਹੂ ਹੋਤ ਜੁ ਸੰਗਿ ਸਹਾਈ ॥ ੧ ॥
ਮਗਨ ਰਹਿਉ ਮਾਇਆ ਮੈ ਨਿਸਦਿਨਿ ਛੁਟੀ ਨ ਮਨ ਕੀ ਕਾਈ ॥
ਕਹਿ ਨਾਨਕ ਅਬ ਨਾਹਿ ਅਨਤ ਗਤਿ ਬਿਨੁ ਹਰਿ ਕੀ ਸਰਨਾਈ ॥ ੨ ॥ ੧ ॥

ਜਦੋਂ ਜੀਵ ਦੇ ਅੰਦਰ ਆਪਣੇ ਪਤਿਤ-ਪੁਣੇ ਤੇ ਅਧਮਾਈ ਤੋਂ ਪਛਤਾਵਾ ਉਪਜਦਾ ਹੈ ਤਾਂ ਉਹ ਸ਼ਰਣਾਗਤੀ ਵਿਚ ਜਾਂਦਾ ਹੈ। ਪ੍ਰਭੂ ਕ੍ਰਿਪਾ ਕਰਕੇ ਉਸ ਨੂੰ ਕਨਕ, ਕਾਮਨੀ, ਮਾਇਆ, ਜੱਗ ਦੇ ਰਸਾਂ ਤੋਂ ਹਟਾਉਂਦਾ ਹੈ ਅਤੇ ਮਨ ਨੂੰ ਬਦਲ ਕੇ ਸਿਮਰਨ ਦੁਆਰਾ ਆਤਮ-ਵਿਕਾਸ ਦੇ ਕੰਮ ਵਿਚ ਲਗਾਉਂਦਾ ਹੈ।

## ਰਾਗ ਤਿਲੰਗ (੩੫-੩੭)

(੩੫)

ਚੇਤਨਾ ਹੈ ਤਉ ਚੇਤ ਲੈ ਨਿਸਿ ਦਿਨਿ ਮੈ ਪ੍ਰਾਨੀ ॥
ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ ॥ ੧ ॥ ਰਹਾਉ ॥
ਹਰਿ ਗੁਨ ਕਾਹਿ ਨ ਗਾਵਹੀ ਮੂਰਖ ਅਗਿਆਨਾ ॥
ਝੂਠੈ ਲਾਲਚਿ ਲਾਗਿ ਕੈ ਨਹਿ ਮਰਨੁ ਪਛਾਨਾ ॥ ੧ ॥
ਅਜਹੂ ਕਛੁ ਬਿਗਰਿਓ ਨਹੀ ਜੋ ਪ੍ਰਭ ਗੁਨ ਗਾਵੈ ॥
ਕਹੁ ਨਾਨਕ ਤਿਹ ਭਜਨ ਤੇ ਨਿਰਭੈ ਪਦ ਪਾਵੈ ॥ ੨ ॥ ੧ ॥

ਜਦੋਂ ਜੀਵ ਆਪਣੀ ਅਧਮਈ ਤੇ ਪਛਤਾਪ ਕਰਦਾ ਹੈ ਤਾਂ ਪ੍ਰਭੂ ਅੰਦਰੋਂ ਪ੍ਰਗਟ ਹੋ ਕੇ ਆਂਵਾਜ਼ ਦਿੰਦਾ ਹੈ ਕਿ ਹਾਲੀਂ ਕੁਝ ਨਹੀਂ ਵਿਗੜਿਆ, ਤੂੰ ਸਿਮਰਨ ਵਿਚ ਲੱਗ ਜਾ। ਇਹ ਗਿਆਨ ਮਿਲਦਾ ਹੈ ਕਿ ਝੂਠੇ ਲਾਲਚ ਵਿਚ ਜੀਵਨ ਨਿਸਫਲ ਜਾ ਰਿਹਾ ਹੈ, ਅੰਦਰੋਂ ਪ੍ਰਭੂ ਨੂੰ ਪ੍ਰਗਟ ਕਰਕੇ ਨਿਰਭੈ ਪਦ ਨੂੰ ਪ੍ਰਾਪਤ ਕਰ।

(੩੬)

ਜਾਗ ਲੇਹੁ ਰੇ ਮਨਾ ਜਾਗ ਲੇਹੁ ॥
ਕਹਾ ਗਾਫਲ ਸੋਇਆ ॥
ਜੋ ਤਨ ਉਪਜਿਆ ਸੰਗ ਹੀ ਸੋ ਭੀ ਸੰਗ ਨ ਹੋਇਆ ॥ ੧ ॥ ਰਹਾਉ ॥
ਮਾਤ ਪਿਤਾ ਸੁਤ ਬੰਧ ਜਨ ਹਿਤੁ ਜਾ ਸਿਉ ਕੀਨਾ ॥
ਜੀਉ ਛੂਟਿਓ ਜਬ ਦੇਹ ਤੇ ਡਾਰਿ ਅਗਨਿ ਮੈ ਦੀਨਾ ॥ ੧ ॥
ਜੀਵਤ ਲਉ ਬਿਉਹਾਰੁ ਹੈ ਜਗ ਕਉ ਤੁਮ ਜਾਨਉ ॥
ਨਾਨਕ ਹਰਿ ਗੁਨ ਗਾਇ ਲੈ ਸਭ ਸੁਫਨ ਸਮਾਨਉ ॥ ੨ ॥ ੨ ॥

ਅੰਦਰਲੀ ਆਵਾਜ਼ ਮਨ ਨੂੰ ਜਗਾ ਦਿੰਦੀ ਹੈ। ਜਾਗਿਆ ਮਨ ਜਾਣ ਜਾਂਦਾ ਹੈ ਕਿ ਤਨ, ਸਬੰਧੀ, ਧਨ ਮੇਰਾ ਆਪਣਾ ਆਪ ਨਹੀਂ ਹਨ, ਇਹ ਹੋਰ ਹਨ। ਆਪਣੇ ਆਪ ਦਾ ਵਿਕਾਸ ਨਾਮ ਸਿਮਰਨ ਨਾਲ ਹੈ।

(੩੭)

ਹਰਿ ਜਸੁ ਰੇ ਮਨਾ ਗਾਇ ਲੈ ਜੋ ਸੰਗੀ ਹੈ ਤੇਰੋ ॥
ਅਉਸਰੁ ਬੀਤਿਓ ਜਾਤੁ ਹੈ ਕਹਿਓ ਮਾਨ ਲੈ ਮੇਰੋ ॥ ੧ ॥ ਰਹਾਉ ॥
ਸੰਪਤਿ ਰਥ ਧਨ ਰਾਜ ਸਿਉ ਅਤਿ ਨੇਹੁ ਲਗਾਇਓ ॥
ਕਾਲ ਫਾਸ ਜਬ ਗਲਿ ਪਰੀ ਸਭ ਭਇਓ ਪਰਾਇਓ ॥ ੧ ॥
ਜਾਨਿ ਬੂਝ ਕੈ ਬਾਵਰੇ ਤੈ ਕਾਜੁ ਬਿਗਾਰਿਓ ॥
ਪਾਪ ਕਰਤ ਸੁਕਚਿਓ ਨਹੀ ਨਹ ਗਰਬੁ ਨਿਵਾਰਿਓ ॥ ੨ ॥
ਜਿਹ ਬਿਧਿ ਗੁਰ ਉਪਦੇਸਿਆ ਸੋ ਸੁਨੁ ਰੇ ਭਾਈ ॥
ਨਾਨਕ ਕਹਤ ਪੁਕਾਰਿ ਕੈ ਗਹੁ ਪ੍ਰਭ ਸਰਨਾਈ ॥ ੩ ॥ ੩ ॥

ਗ਼ੈਬੀ ਆਵਾਜ਼ ਪੁਕਾਰਦੀ ਹੈ ਕਿ ਸਿਮਰਨ ਕਰ, ਮਨੁੱਖ ਜਨਮ ਕੀਮਤੀ ਅਵਸਰ ਹੈ, ਧਨ ਸੰਪਤੀ ਵਿਚ ਨਾ ਗਵਾ, ਪਾਪ ਮੌਤ ਹੈ। ਹੁਸ਼ਿਆਰ ਹੋ, ਆਪਣਾ ਆਪ ਤਬਾਹ ਨਾ ਕਰ।

ਸਾਰ : ਅੰਦਰੋਂ ਹੀ ਪ੍ਰਭੂ ਪ੍ਰਗਟ ਹੋ ਕੇ ਪਾਪ ਤੋਂ ਬਚਣ ਦੀ ਪ੍ਰੇਰਨਾ ਦਿੰਦਾ ਹੈ।

## ਰਾਗ ਬਿਲਾਵਲ (੩੮-੪੦)

(੩੮)

ਦੁਖ ਹਰਤਾ ਹਰਿ ਨਾਮੁ ਪਛਾਨੋ ॥
ਅਜਾਮਲੁ ਗਨਿਕਾ ਜਿਹ ਸਿਮਰਤ ਮੁਕਤ ਭਏ ਜੀਅ ਜਾਨੋ ॥ ੧ ॥ ਰਹਾਉ ॥
ਗਜ ਕੀ ਤ੍ਰਾਸ ਮਿਟੀ ਛਿਨਹੂ ਮਹਿ ਜਬਹੀ ਰਾਮੁ ਬਖਾਨੋ ॥
ਨਾਰਦ ਕਹਤ ਸੁਨਤ ਧ੍ਰੂਅ ਬਾਰਿਕ ਭਜਨ ਮਾਹਿ ਲਪਟਾਨੋ ॥ ੧ ॥
ਅਚਲ ਅਮਰ ਨਿਰਭੈ ਪਦੁ ਪਾਇਓ ਜਗਤ ਜਾਹਿ ਹੈਰਾਨੋ ॥
ਨਾਨਕ ਕਹਤ ਭਗਤ ਰਛਕ ਹਰਿ ਨਿਕਟਿ ਤਾਹਿ ਤੁਮ ਮਾਨੋ ॥ ੨ ॥ ੧ ॥

ਜੀਵਨ ਦੇ ਦੁਖ ਦਾ ਕਾਰਨ ਇਹ ਹੈ ਕਿ ਪ੍ਰਭੂ ਨੂੰ ਆਪਣੇ ਨੇੜੇ ਬੈਠਾ ਨਹੀਂ ਜਾਣਿਆ। ਪੁਰਾਣ ਦੀਆਂ ਕਥਾਵਾਂ ਦੱਸਦੀਆਂ ਹਨ ਕਿ ਜਦੋਂ ਕਿਸੇ ਨੇ ਨੇੜੇ ਜਾਣਿਆ ਹੈ, ਪ੍ਰਭੂ ਪ੍ਰਗਟ ਹੋਇਆ ਹੈ ਅਤੇ ਦੁਖ ਦੂਰ ਕੀਤਾ ਹੈ, ਜਿਵੇਂ ਅਜਾਮਲ, ਗਜ, ਧ੍ਰੂਅ ਆਦਿ ਦਾ। ਸਿਮਰਨ ਨਾਲ ਅੰਦਰੋਂ ਹੀ ਪ੍ਰਭੂ ਪ੍ਰਗਟ ਹੋ ਜਾਂਦਾ ਹੈ। ਪ੍ਰਭੂ ਪ੍ਰਗਟ ਹੋਣਾ ਅੰਦਰਲੇ ਗੁਣਾਂ ਦਾ ਵਿਕਾਸ ਹੈ।

(੩੯)

ਹਰਿ ਕੇ ਨਾਮ ਬਿਨਾ ਦੁਖੁ ਪਾਵੈ ॥
ਭਗਤਿ ਬਿਨਾ ਸਹਸਾ ਨਹ ਚੂਕੈ ਗੁਰੁ ਇਹੁ ਭੇਦੁ ਬਤਾਵੈ ॥ ੧ ॥ ਰਹਾਉ ॥
ਕਹਾ ਭਇਓ ਤੀਰਥ ਬ੍ਰਤ ਕੀਏ ਰਾਮ ਸਰਨਿ ਨਹੀਂ ਆਵੈ ॥
ਜੋਗੁ ਜਗ ਨਿਹਫਲ ਤਿਹ ਮਾਨੋ ਜੋ ਪ੍ਰਭ ਜਸੁ ਬਿਸਰਾਵੈ ॥
ਮਾਨ ਮੋਹ ਦੋਨੋ ਕਉ ਪਰਹਰਿ ਗੋਬਿੰਦ ਕੇ ਗੁਨ ਗਾਵੈ ॥
ਕਹੁ ਨਾਨਕ ਇਹ ਬਿਧਿ ਕੋ ਪ੍ਰਾਨੀ ਜੀਵਨ ਮੁਕਤਿ ਕਹਾਵੈ ॥ ੨ ॥ ੨ ॥

ਜਦੋਂ ਤੀਕ ਅੰਦਰ ਸਹਸਾ ਹੈ, ਦੁਖ ਰਹੇਗਾ, ਜਦੋਂ ਤੀਕ ਹਰੀ ਨਾਮ ਦੀ ਭਗਤੀ ਨਹੀਂ

ਕੀਤੀ ਜਾਂਦੀ, ਸਹਸਾ ਦੂਰ ਨਹੀਂ ਹੁੰਦਾ । ਤੀਰਥ, ਬ੍ਰਤ, ਜੋਗ, ਮਾਨ, ਮੋਹ, ਸਹਸਾ ਦੂਰ ਨਹੀਂ ਕਰ ਸਕਦੇ । ਸਹਸੇ ਤੋਂ ਖ਼ਲਾਸੀ ਜੀਵਨ ਮੁਕਤੀ ਹੈ । ਸਹਸਾ ਪ੍ਰਭੂ ਦੀ ਹਸਤੀ, ਉਸ ਦੀ ਸਰਣ ਦੀ ਸਮਰੱਥਾ, ਉਸ ਦੇ ਨੇੜੇ ਤੋਂ ਲੈ ਕੇ ਭਾਵ ਧੁਰ ਅੰਦਰ ਹੋਣ ਬਾਰੇ ਹੈ । ਭਗਤੀ ਨਾਲ ਪਰਤੱਖ ਹੁੰਦਾ ਹੈ ਕਿ ਉਹ ਅੰਦਰ ਹੀ ਹੈ ਤੇ ਸਦਾ ਸਹਾਈ ਹੈ ।

(੪੦)

**ਜਾ ਮਹਿ ਭਜਨੁ ਰਾਮ ਕੋ ਨਾਹੀ ॥**
**ਤਿਹ ਨਰਿ ਜਨਮੁ ਅਕਾਰਥੁ ਖੋਇਆ ਯਹ ਰਾਖਹੁ ਮਨ ਮਾਹੀ ॥ ੧ ॥ ਰਹਾਉ ॥**
**ਤੀਰਥ ਕਰੈ ਬਰਤ ਫੁਨਿ ਰਾਖੈ ਨਹ ਮਨੂਆ ਬਸਿ ਜਾ ਕੋ ॥**
**ਨਿਹਫਲ ਧਰਮੁ ਤਾਹਿ ਤੁਮ ਮਾਨਹੁ ਸਾਚੁ ਕਹਤ ਮੈ ਯਾ ਕਉ ॥ ੧ ॥**
**ਜੈਸੇ ਪਾਹਨੁ ਜਲ ਮਹਿ ਰਾਖਿਓ ਭੇਦੈ ਨਾਹਿ ਤਿਹ ਪਾਨੀ ॥**
**ਤੈਸੇ ਹੀ ਤੁਮ ਤਾਹਿ ਪਛਾਨਹੁ ਭਗਤਿ ਹੀਨ ਜੋ ਪ੍ਰਾਨੀ ॥ ੨ ॥**
**ਕਲਿ ਮਹਿ ਮੁਕਤਿ ਨਾਮ ਤੇ ਪਾਵਤ ਗੁਰੁ ਯਹ ਭੇਦੁ ਬਤਾਵੈ ॥**
**ਕਹੁ ਨਾਨਕ ਸੋਈ ਨਰੁ ਗਰੂਆ ਜੋ ਪ੍ਰਭ ਕੇ ਗੁਨ ਗਾਵੈ ॥ ੩ ॥ ੩ ॥**

ਜੀਵ ਗੌਰਵ-ਵਡਿਆਈ ਵਾਲਾ ਹੋ ਜਾਂਦਾ ਹੈ ਜਦ ਉਹ ਭਜਨ ਕਰਦਾ ਹੈ । ਸਿਮਰਨ ਨਾਲ ਅੰਦਰੋਂ ਹੀ ਪ੍ਰਭੂ ਦੇ ਗੁਣ ਪ੍ਰਗਟ ਹੋ ਜਾਂਦੇ ਹਨ—ਪ੍ਰਭੂ ਅੰਦਰ ਹੀ ਹੈ । ਹੋਰ ਕਿਸੇ ਸਾਧਨ ਨਾਲ ਇਹ ਨਹੀਂ ਹੋ ਸਕਦਾ । ਮਨੁੱਖੀ ਗੌਰਵ ਦੀ ਵੱਡੀ ਨਿਸ਼ਾਨੀ ਮਨ ਦਾ ਕਾਬੂ ਹੈ ਜੋ ਕੇਵਲ ਸਿਮਰਨ ਨਾਲ ਹੀ ਸੰਭਵ ਹੈ । ਭਗਤੀ ਨਾਲ ਹੋਇਆ ਆਤਮਕ ਵਿਕਾਸ ਹੀ ਅੰਦਰੋਂ ਪ੍ਰਭੂ ਪ੍ਰਾਪਤੀ ਹੈ ਜੋ ਮਾਨਵੀ ਸ਼ਕਤੀ ਤੇ ਸਮਰੱਥਾ ਨੂੰ ਵਧਾ ਕੇ ਸ਼ਖ਼ਸੀਅਤ ਨੂੰ ਗੌਰਵਮਈ ਤੇ ਮਹਾਨ ਬਣਾ ਦਿੰਦਾ ਹੈ ।

## ਰਾਗ ਰਾਮਕਲੀ (੪੧-੪੩)

(੪੧)

**ਰੇ ਮਨ ਓਟ ਲੇਹੁ ਹਰਿਨਾਮਾ ॥**
**ਜਾ ਕੈ ਸਿਮਰਨਿ ਦੁਰਮਤਿ ਨਾਸੈ ਪਾਵਹਿ ਪਦੁ ਨਿਰਬਾਨਾ ॥ ੧ ॥ ਰਹਾਉ ॥**
**ਬਡਭਾਗੀ ਤਿਹ ਜਨ ਕਉ ਜਾਨਹੁ ਜੋ ਹਰਿ ਕੇ ਗੁਨ ਗਾਵੈ ॥**
**ਜਨਮ ਜਨਮ ਕੇ ਪਾਪ ਖੋਇ ਕੈ ਫੁਨਿ ਬੈਕੁੰਠਿ ਸਿਧਾਵੈ ॥ ੧ ॥**
**ਅਜਾਮਲ ਕਉ ਅੰਤਿ ਕਾਲ ਮਹਿ ਨਾਰਾਇਣ ਸੁਧ ਆਈ ॥**
**ਜਾਂ ਗਤਿ ਕਉ ਜੋਗੀਸੁਰ ਬਾਛਤ ਸੋ ਗਤਿ ਛਿਨ ਮਹਿ ਪਾਈ ॥ ੨ ॥**
**ਨਾਹਿਨ ਗੁਨੁ ਨਾਹਿਨ ਕਛੁ ਬਿਦਿਆ ਧਰਮੁ ਕਉਨੁ ਗਜਿ ਕੀਨਾ ॥**
**ਨਾਨਕ ਬਿਰਦੁ ਰਾਮ ਕਾ ਦੇਖਹੁ ਅਭੈ ਦਾਨੁ ਤਿਹ ਦੀਨਾ ॥ ੩ ॥ ੧ ॥**

ਹਰਿਨਾਮ ਦੀ ਓਟ ਨਾਲ ਨਿਰਬਾਣ ਪਦ, ਬੈਕੁੰਠ, ਜੋਗ-ਗਤੀ ਜਾਂ ਅਭੈ ਪਦ ਪ੍ਰਾਪਤ ਹੁੰਦੇ ਹਨ । ਸਿਮਰਨ ਨਾਲ ਦੁਰਮਤਿ ਨਾਸ਼ ਹੁੰਦੀ ਹੈ, ਸੁਮਤਿ ਪ੍ਰਗਟ ਹੁੰਦੀ ਹੈ ਤੇ ਸ਼ਖ਼ਸੀਅਤ ਵਿਕਾਸ ਕਰਦੀ ਹੈ । ਜਦੋਂ ਹਰੀ ਦੇ ਹੋ ਰਹੀਏ ਤਾਂ ਉਸ ਨੂੰ ਬਿਰਦ ਪਾਲਣਾ ਪੈਂਦਾ ਹੈ ।

(੪੨)

ਸਾਧੋ ਕਉਨ ਜੁਗਤਿ ਅਬਿ ਕੀਜੈ ॥
ਜਾ ਤੇ ਦੁਰਮਤਿ ਸਗਲ ਬਿਨਾਸੈ ਰਾਮ ਭਗਤਿ ਮਨੁ ਭੀਜੈ ॥ ੧ ॥ ਰਹਾਉ ॥
ਮਨੁ ਮਾਇਆ ਮਹਿ ਉਰਝਿ ਰਹਿਓ ਹੈ ਬੂਝੈ ਨਹ ਕਛੁ ਗਿਆਨਾ ॥
ਕਉਨੁ ਨਾਮੁ ਜਗੁ ਜਾ ਕੈ ਸਿਮਰੈ ਪਾਵੈ ਪਦੁ ਨਿਰਬਾਨਾ ॥ ੧ ॥
ਭਏ ਦਇਆਲ ਕਿਰਪਾਲ ਸੰਤ ਜਨ ਤਬ ਇਹ ਬਾਤ ਬਤਾਈ ॥
ਸਰਬ ਧਰਮ ਮਾਨੋ ਤਿਹ ਕੀਏ ਜਿਹ ਪ੍ਰਭ ਕੀਰਤਿ ਗਾਈ ॥ ੨ ॥
ਰਾਮਨਾਮੁ ਨਰੁ ਨਿਸਿ ਬਾਸਰੁ ਮਹਿ ਨਿਮਖ ਏਕ ਉਰਿਧਾਰੈ ॥
ਜਮ ਕੋ ਤ੍ਰਾਸੁ ਮਿਟੈ ਨਾਨਕ ਤਿਹ ਅਪੁਨੋ ਜਨਮੁ ਸਵਾਰੈ ॥ ੩ ॥ ੨ ॥

ਪ੍ਰਭੂ-ਕੀਰਤਿ, ਰਾਮ-ਭਗਤੀ, ਰਾਮ ਨਾਮ ਦਾ ਸਿਮਰਨ ਸਾਰੇ ਹੋਰ ਧਰਮਾਂ ਕਰਮਾਂ ਤੋਂ ਸ੍ਰੇਸ਼ਟ ਹੈ, ਕਿਉਂਕਿ ਇਹ ਦੁਰਮਤਿ ਦਾ ਨਾਸ਼ ਕਰਦਾ ਹੈ। ਦੁਰਮਤਿ ਦੇ ਨਾਸ਼ ਹੋਣ ਨਾਲ ਮਨ ਮਾਇਆ ਦੇ ਵਸ ਵਿਚੋਂ ਨਿਕਲਦਾ ਹੈ। ਇਹੋ ਗਿਆਨ ਹੈ, ਗੁਰੂ ਦਾ ਗਿਆਨ। ਗਿਆਨ ਨਾਲ ਜਮ ਦਾ ਤ੍ਰਾਸ ਮਿਟਦਾ ਹੈ। ਨਿਰਬਾਣ-ਪਦਵੀ ਪ੍ਰਾਪਤ ਹੁੰਦੀ ਹੈ।

(੪੩)

ਪ੍ਰਾਨੀ ਨਾਰਾਇਨਿ ਸੁਧਿ ਲੇਹਿ ॥
ਛਿਨੁ ਛਿਨੁ ਅਉਧ ਘਟੈ ਨਿਸਿ ਬਾਸੁਰ ਬ੍ਰਿਥਾ ਜਾਤੁ ਹੈ ਦੇਹ ॥ ੧ ॥ ਰਹਾਉ ॥
ਤਰੁਨਾਪੋ ਬਿਖਿਅਨ ਸਿਉ ਖੋਇਓ ਬਾਲਪਨੁ ਅਗਿਆਨਾ ॥
ਬਿਰਧਿ ਭਇਓ ਅਜਹੂ ਨਹ ਸਮਝੈ ਕਉਨ ਕੁਮਤਿ ਉਰਝਾਨਾ ॥ ੧ ॥
ਮਾਨਸ ਜਨਮੁ ਦੀਓ ਜਿਹ ਠਾਕੁਰਿ ਸੋ ਤੈ ਕਿਉ ਬਿਸਰਾਇਓ ॥
ਮੁਕਤੁ ਹੋਤ ਨਰ ਜਾ ਕੈ ਸਿਮਰੈ ਨਿਮਖ ਨ ਤਾ ਕਉ ਗਾਇਓ ॥ ੨ ॥
ਮਾਇਆ ਕੋ ਮਦੁ ਕਹਾ ਕਰਤੁ ਹੈ ਸੰਗਿ ਨ ਕਾਹੂ ਜਾਈ ॥
ਨਾਨਕੁ ਕਹਤੁ ਚੇਤਿ ਚਿੰਤ ਮਨਿ ਹੋਇ ਹੈ ਅੰਤਿ ਸਹਾਈ ॥ ੩ ॥ ੩ ॥

ਜ਼ਿੰਦਗੀ ਨਾਰਾਇਣ-ਸੁਧ ਲਈ ਕੀਮਤੀ ਅਵਸਰ ਹੈ। ਅਗਿਆਨ ਵਿਚ ਜੀਵਨ, ਮਾਇਆ ਮੋਹ ਕਰਕੇ, ਨਿਸਫਲ ਜਾਂਦਾ ਹੈ। ਗਿਆਨ ਨਾਲ ਮੁਕਤੀ ਨੂੰ ਪ੍ਰਾਪਤ ਹੁੰਦਾ ਹੈ। ਗਿਆਨੀ ਸਿਮਰਨ ਵਿਚ ਲਗਦਾ ਹੈ। ਪ੍ਰਭੂ ਚਿੰਤਾਮਣੀ ਹੈ ਅਤੇ ਸਦਾ ਸਹਾਇਕ ਹੈ।

## ਰਾਗ ਮਾਰੂ (੪੪-੪੬)

(੪੪)

ਹਰਿ ਕੋ ਨਾਮੁ ਸਦਾ ਸੁਖਦਾਈ ॥
ਜਾ ਕਉ ਸਿਮਰਿ ਅਜਾਮਲੁ ਉਧਰਿਓ ਗਨਿਕਾ ਹੂ ਗਤਿ ਪਾਈ ॥ ੧ ॥ ਰਹਾਉ ॥
ਪੰਚਾਲੀ ਕਉ ਰਾਜ ਸਭਾ ਮਹਿ ਰਾਮਨਾਮ ਸੁਧਿ ਆਈ ॥
ਤਾ ਕੋ ਦੂਖੁ ਹਰਿਓ ਕਰੁਣਾ ਮੈ ਅਪਨੀ ਪੈਜ ਬਢਾਈ ॥ ੧ ॥
ਜਿਹ ਨਰ ਜਸੁ ਕਿਰਪਾ ਨਿਧਿ ਗਾਇਓ ਤਾ ਕਉ ਭਇਓ ਸਹਾਈ ॥
ਕਹੁ ਨਾਨਕ ਮੈ ਇਹੀ ਭਰੋਸੈ ਗਹੀ ਆਨਿ ਸਰਣਾਈ ॥ ੨ ॥ ੧ ॥

ਮਨੁੱਖੀ ਇਤਿਹਾਸ ਦੱਸਦਾ ਹੈ ਕਿ ਜਿਸ ਨੇ ਵੀ ਕਿਰਪਾਨਿਧ ਹਰੀ ਦੀ ਸ਼ਰਣ ਲਈ ਹੈ, ਉਸ ਦੀ ਸਹਾਇਤਾ ਹੋਈ ਹੈ, ਉਹ ਸੁਖੀ ਹੋਇਆ ਹੈ। ਉਸਨੂੰ ਉਤਮ ਗਤੀ ਮਿਲੀ ਹੈ। ਅਜਾਮਲ, ਗਨਕਾ ਪੰਚਾਲੀ ਆਦਿ ਦੀਆਂ ਮਿਸਾਲਾਂ ਗਵਾਹ ਹਨ। ਇਹ ਸਿਆਣਪ ਮਨੁੱਖੀ ਤਜਰਬੇ ਵਿਚੋਂ ਪੈਦਾ ਹੋਈ ਹੈ।

(੪੫)

**ਅਬ ਮੈ ਕਹਾ ਕਰਉ ਰੀ ਮਾਈ ॥**
**ਸਗਲ ਜਨਮੁ ਬਿਖਿਅਨ ਸਿਉ ਖੋਇਆ ਸਿਮਰਿਓ ਨਾਹਿ ਕਨਾਈ॥ ੧ ॥ ਰਹਾਉ ॥**
**ਕਾਲ ਫਾਸ ਜਬ ਗਰ ਮਹਿ ਮੇਲੀ ਤਿਹ ਸੁਧਿ ਸਭ ਬਿਸਰਾਈ ॥**
**ਰਾਮ ਨਾਮ ਬਿਨੁ ਯਾ ਸੰਕਟ ਮਹਿ ਕੋ ਅਬ ਹੋਤ ਸਹਾਈ ॥ ੧ ॥**
**ਜੋ ਸੰਪਤਿ ਅਪਨੀ ਕਰਿ ਮਾਨੀ ਛਿਨ ਮਹਿ ਭਈ ਪਰਾਈ ॥**
**ਕਹੁ ਨਾਨਕ ਯਹ ਸੋਚ ਰਹੀ ਮਨਿ ਹਰਿ ਜਸੁ ਕਬਹੂ ਨ ਗਾਈ ॥ ੨ ॥ ੨ ॥**

ਵਿਸ਼ੇ-ਵਿਕਾਰ ਮਨੁੱਖੀ ਸ਼ਖ਼ਸੀਅਤ ਨੂੰ ਨਾਸ਼ ਕਰਦੇ ਹਨ। ਹਰੀ-ਜਸ ਸ਼ਖ਼ਸੀਅਤ ਨੂੰ ਉਸਾਰਦਾ ਹੈ। ਹਰੀ-ਜਸ ਮਾਇਆ ਤੇ ਸੰਪਤੀ ਦੇ ਮੋਹ ਤੋਂ ਆਜ਼ਾਦ ਕਰਦਾ ਹੈ। ਹਰੀ-ਜਸ ਗਿਆਨ ਦਿੰਦਾ ਹੈ ਕਿ ਮਾਇਆ ਤੇ ਸੰਪਤੀ ਥੋੜ੍ਹ-ਚਿਰੇ ਹਨ ਪਰ ਮਨੁੱਖੀ ਸ਼ਖ਼ਸੀਅਤ ਸਦੀਵੀ ਮਹਾਨਤਾ ਵਾਲੀ ਹੈ।

(੪੬)

**ਮਾਈ ਮੈ ਮਨ ਕਾ ਮਾਨੁ ਨ ਤਿਆਗਿਓ ॥**
**ਮਾਇਆ ਕੇ ਮਦਿ ਜਨਮੁ ਸਿਰਾਇਓ ਰਾਮ ਭਜਨ ਨਹ ਲਾਗਿਓ ॥ ੧ ॥ ਰਹਾਉ ॥**
**ਜਮ ਕੋ ਡੰਡ ਪਰਿਓ ਸਿਰ ਊਪਰਿ ਤਬ ਸੋਵਤ ਤੈ ਜਾਗਿਓ ॥**
**ਕਹਾ ਹੋਤ ਅਬ ਕੇ ਪਛੁਤਾਏ ਛੂਟਤ ਨਾਹਿ ਨ ਭਾਗਿਓ ॥ ੧ ॥**
**ਇਹ ਚਿੰਤਾ ਉਪਜੀ ਘਟ ਮਹਿ ਜਬ ਗੁਰ ਚਰਨਨ ਅਨੁਰਾਗਿਓ ॥**
**ਸਫਲੁ ਜਨਮੁ ਨਾਨਕ ਤਬ ਹੂਆ ਜਉ ਪ੍ਰਭ ਜਸ ਮਹਿ ਪਾਗਿਓ ॥ ੨ ॥ ੩ ॥**

ਗੁਰੂ ਚਰਨਾਂ ਦਾ ਪਿਆਰ ਗਿਆਨ ਦਿੰਦਾ ਹੈ ਕਿ ਮਾਇਆ ਦਾ ਮਨ, ਮਨ ਦਾ ਮਾਨ, ਗ਼ਫਲਤ ਛੱਡ ਕੇ ਹਰੀ-ਸਿਮਰਨ ਵਿਚ ਲੱਗਣਾ ਉੱਚਿਤ ਹੈ ਕਿਉਂਕਿ ਹਰੀ ਮੌਤ ਦੇ ਦੁੱਖ ਤੋਂ ਬਚਾ ਸਕਦਾ ਹੈ। ਹਰੀ-ਸਿਮਰਨ ਦੁਆਰਾ ਸਹਾਈ ਬਣਦਾ ਹੈ।

ਸਾਰ : ਗੁਰੂ ਦਾ ਗਿਆਨ ਸਿਮਰਨ ਵਿਚ ਲਗਾ ਕੇ, ਮਨੁੱਖ ਨੂੰ ਹਰੀ ਮਿਲਾਪ ਕਰਾ ਦਿੰਦਾ ਹੈ ਤੇ ਮਨੁੱਖ ਸਮਰੱਥ ਹੋ ਜਾਂਦਾ ਹੈ।

## ਰਾਗ ਬਸੰਤ (੪੭-੫੧)

(੪੭)

**ਸਾਧੋ ਇਹੁ ਤਨੁ ਮਿਥਿਆ ਜਾਨਉ ॥**
**ਯਾ ਭੀਤਰਿ ਜੋ ਰਾਮ ਬਸਤੁ ਹੈ ਸਾਚੋ ਤਾਹਿ ਪਛਾਨੋ ॥ ੧ ॥ ਰਹਾਉ ॥**
**ਇਹੁ ਜਗੁ ਹੈ ਸੰਪਤਿ ਸੁਪਨੇ ਕੀ ਦੇਖਿ ਕਹਾ ਐਡਾਨੋ ॥**
**ਸੰਗਿ ਤਿਹਾਰੈ ਕਛੂ ਨ ਚਾਲੈ ਤਾਹਿ ਕਹਾ ਲਪਟਾਨੋ ॥ ੧ ॥**

ਉਸਤਤਿ ਨਿੰਦਾ ਦੋਊ ਪਰਹਰ ਹਰਿ ਕੀਰਤਿ ਉਰਿ ਆਨੈ ॥
ਜਨ ਨਾਨਕ ਸਭ ਹੀ ਮੈ ਪੂਰਨ ਏਕ ਪੁਰਖ ਭਗਵਾਨੈ ॥ ੨ ॥ ੧ ॥

ਤਨ ਮਿਥਿਆ ਹੈ। ਹਰ ਕਿਰਤਮ ਚੀਜ਼ ਨਾਸ਼ਵਾਨ ਹੈ। ਪਰ ਤਨ ਵਿਚ ਵਿਆਪਕ ਰਾਮ ਸਚੁ ਹੈ। ਮਾਇਆ, ਸੰਪਤੀ ਨਾਲ ਨਹੀਂ ਨਿਭਦੇ, ਪਰ ਪੂਰਣ ਪ੍ਰਭੂ ਸਦਾ ਸਹਾਈ ਰਹਿੰਦਾ ਹੈ। ਸਿਮਰਨ ਨਾਲ ਉਸ ਨੂੰ ਪਛਾਣਿਆ ਜਾ ਸਕਦਾ ਹੈ।

(੪੮)

ਪਾਪੀ ਹੀਐ ਮੈ ਕਾਮੁ ਬਸਾਇ ॥
ਮਨੁ ਚੰਚਲੁ ਯਾ ਤੇ ਗਹਿਓ ਨ ਜਾਇ ॥ ੧ ॥ ਰਹਾਉ ॥
ਜੋਗੀ ਜੰਗਮ ਅਰੁ ਸੰਨਿਆਸ ॥
ਸਭ ਹੀ ਪਰਿ ਡਾਰੀ ਇਹ ਫਾਸ ॥ ੧ ॥
ਜਿਹਿ ਜਿਹਿ ਹਰਿ ਕੋ ਨਾਮੁ ਸੁਮਾਰਿ ॥
ਤੇ ਭਵ ਸਾਗਰ ਉਤਰੇ ਪਾਰਿ ॥ ੨ ॥
ਜਨ ਨਾਨਕ ਹਰਿ ਕੀ ਸਰਨਾਇ ॥
ਦੀਜੈ ਨਾਮੁ ਰਹੈ ਗੁਨ ਗਾਇ ॥ ੩ ॥ ੨ ॥

ਹਰੀ ਦੀ ਸਰਣ ਜੀਵ ਨੂੰ ਪਾਪ, ਕਾਮ, ਚੰਚਲਤਾ, ਮੋਹ ਤੋਂ ਬਚਾ ਲੈਂਦੀ ਹੈ। ਹਰੀ-ਸਰਣ ਸਿਮਰਨ ਨਾਲ ਪ੍ਰਾਪਤ ਹੁੰਦੀ ਹੈ। ਸਿਮਰਨ ਨਾਲ ਮਨ ਵੱਸ ਆਉਂਦਾ ਹੈ, ਜੋ ਚੰਚਲਤਾ ਵਿਚ ਪਾਪ ਕਰਦਾ ਹੈ।

(੪੯)

ਮਾਈ ਮੈ ਧਨੁ ਪਾਇਓ ਹਰਿ ਨਾਮੁ ॥
ਮਨੁ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸਰਾਮੁ ॥ ੧ ॥ ਰਹਾਉ ॥
ਮਾਇਆ ਮਮਤਾ ਤਨ ਤੇ ਭਾਗੀ ਉਪਜਿਓ ਨਿਰਮਲ ਗਿਆਨੁ ॥
ਲੋਭ ਮੋਹ ਏਹ ਪਰਸਿ ਨ ਸਾਕੈ ਗਹੀ ਭਗਤਿ ਭਗਵਾਨ ॥ ੧ ॥
ਜਨਮ ਜਨਮ ਕਾ ਸੰਸਾ ਚੂਕਾ ਰਤਨੁ ਨਾਮੁ ਜਬ ਪਾਇਆ ॥
ਤ੍ਰਿਸਨਾ ਸਕਲ ਬਿਨਾਸੀ ਮਨ ਤੇ ਨਿਜ ਸੁਖ ਮਾਹਿ ਸਮਾਇਆ ॥ ੨ ॥
ਜਾ ਕਉ ਹੋਤ ਦਇਆਲੁ ਕਿਰਪਾ ਨਿਧਿ ਸੋ ਗੋਬਿੰਦ ਗੁਨ ਗਾਵੈ ॥
ਕਹੁ ਨਾਨਕ ਇਹ ਬਿਧਿ ਕਿ ਸੰਪੈ ਕੋਊ ਗੁਰਮੁਖਿ ਪਾਵੈ ॥ ੩ ॥ ੩ ॥

ਨਾਮ-ਧਨ ਦੀ ਪ੍ਰਾਪਤੀ ਨਾਲ ਮਨ ਦੀ ਭਟਕਣਾ, ਧਾਵਣੀ, ਮਮਤਾ, ਲੋਭ, ਮੋਹ, ਸੰਸਾ, ਤ੍ਰਿਸ਼ਨਾ ਦੂਰ ਹੁੰਦੇ ਹਨ ਕਿਉਂਕਿ ਮਨ ਹੀ ਵੱਸ ਵਿਚ ਆ ਜਾਂਦਾ ਹੈ। ਸਿਮਰਨ ਨਾਲ ਨਿਰਮਲ ਗਿਆਨ ਪ੍ਰਾਪਤ ਹੁੰਦਾ ਹੈ। ਇਸ ਤਰ੍ਹਾਂ ਸਦੀਵੀ ਸੁਖ ਦੀ ਪ੍ਰਾਪਤੀ ਹੁੰਦੀ ਹੈ।

(੫੦)

ਮਨ ਕਹਾ ਬਿਸਾਰਿਓ ਰਾਮਨਾਮੁ ॥
ਤਨੁ ਬਿਨਸੈ ਜਮ ਸਿਉ ਪਰੈ ਕਾਮੁ ॥ ੧ ॥ ਰਹਾਉ ॥

ਇਹੁ ਜਗੁ ਧੂਏ ਕਾ ਪਹਾਰ ॥
ਤੈ ਸਾਚਾ ਮਾਨਿਆ ਕਿਹ ਬਿਚਾਰਿ ॥ ੧ ॥
ਧਨੁ ਦਾਰਾ ਸੰਪਤਿ ਗ੍ਰੇਹ ॥
ਕਛੁ ਸੰਗਿ ਨ ਚਾਲੈ ਸਮਝ ਲੇਹ ॥ ੨ ॥
ਇਕ ਭਗਤਿ ਨਾਰਾਇਣ ਹੋਇ ਸੰਗਿ ॥
ਕਹੁ ਨਾਨਕ ਭਜੁ ਤਿਹ ਏਕ ਰੰਗਿ ॥ ੩ ॥ ੪ ॥

ਜਗ, ਧਨ, ਦਾਰਾ, ਸੰਪਤ, ਗ੍ਰਹ ਸੰਗ ਨਹੀਂ ਨਿਭਦੇ, ਪਰ ਹਰੀ ਸਦਾ ਨਾਲ ਨਿਭਦਾ ਹੈ। ਹਰੀ ਸਿਮਰਨ ਨਾਲ ਵੱਸ ਆਉਂਦਾ ਹੈ। ਹਰੀ ਮੌਤ ਤੋਂ ਬਚਾ ਲੈਂਦਾ ਹੈ।

(੫੧)

ਕਹਾ ਭੂਲਿਓ ਰੇ ਝੂਠੇ ਲੋਭ ਲਾਗ ॥
ਕਛੁ ਬਿਗਰਿਓ ਨਾਹਿਨ ਅਜਹੁ ਜਾਗ ॥ ੧ ॥ ਰਹਾਉ ॥
ਸਮ ਸੁਪਨੈ ਕੈ ਇਹੁ ਜਗੁ ਜਾਨੁ ॥
ਬਿਨਸੈ ਛਿਨ ਮੈ ਸਾਚੀ ਮਾਨੁ ॥ ੧ ॥
ਸੰਗਿ ਤੇਰੈ ਹਰਿ ਬਸਤ ਨੀਤ ॥
ਨਿਸ ਬਾਸੁਰ ਭਜੁ ਤਾਹਿ ਮੀਤ ॥ ੨ ॥
ਬਾਰ ਅੰਤ ਕੀ ਹੋਇ ਸਹਾਇ ॥
ਕਹੁ ਨਾਨਕ ਗੁਨ ਤਾ ਕੇ ਗਾਇ ॥ ੩ ॥ ੫ ॥

ਹਰੀ ਐਸੀ ਸ਼ਕਤੀ ਹੈ, ਜੋ ਸਦਾ ਨਾਲ ਰਹਿੰਦੀ ਹੈ। ਮਨੁੱਖ ਉਸ ਦਾ ਖ਼ਿਆਲ ਕਰੇ ਤਾਂ ਹਰੀ ਅੰਦਰੋਂ ਹੀ ਪ੍ਰਗਟ ਹੋ ਪੈਂਦਾ ਹੈ। ਹਰੀ ਤੋਂ ਬਿਨਾ ਸਭ ਕੁਝ ਨਾਸ਼ਵਾਨ ਹੈ।

## ਰਾਗ ਸਾਰੰਗ (੫੨-੫੫)

(੫੨)

ਹਰਿ ਬਿਨੁ ਤੇਰੋ ਕੋ ਨ ਸਹਾਈ ॥
ਕਾ ਕੀ ਮਾਤ ਪਿਤਾ ਸੁਤ ਬਨਿਤਾ ਕੋ ਕਾਹੂ ਕੋ ਭਾਈ ॥ ੧ ॥ ਰਹਾਉ ॥
ਧਨੁ ਧਰਨੀ ਅਰੁ ਸੰਪਤਿ ਸਗਰੀ ਜੋ ਮਾਨਿਓ ਅਪਨਾਈ ॥
ਤਨ ਛੂਟੈ ਕਛੁ ਸੰਗਿ ਨ ਚਾਲੈ ਕਹਾ ਤਾਹਿ ਲਪਟਾਈ ॥ ੧ ॥
ਦੀਨ ਦਇਆਲ ਸਦਾ ਦੁਖ ਭੰਜਨ ਤਾ ਸਿਉ ਰੁਚਿ ਨ ਬਢਾਈ ॥
ਨਾਨਕ ਕਹਤ ਜਗਤ ਸਭ ਮਿਥਿਆ ਜਿਉ ਸੁਪਨਾ ਰੈਨਾਈ ॥ ੨ ॥ ੧ ॥

ਸਹਾਈ ਕੇਵਲ ਪ੍ਰਭੂ ਹੋ ਸਕਦਾ ਹੈ ਜੋ ਸੁਭਾ ਕਰਕੇ ਦਇਆਲ ਤੇ ਦੁਖਭੰਜਨ ਹੈ ਅਤੇ ਸਮਰੱਥ ਤੇ ਸੱਚ ਹੈ, ਸਦਾ ਕਾਇਮ ਦਾਇਮ ਹੈ। ਸਬੰਧੀ, ਧਨ ਤੇ ਆਪਣਾ ਤਨ ਵੀ ਸਹਾਈ ਨਹੀਂ ਹੋ ਸਕਦੇ, ਇਹ ਅਨਿਤ ਹਨ, ਸਮਰੱਥ ਨਹੀਂ ਹਨ, ਸੁਪਨੇ ਵਾਂਗ ਛਿਨਭੰਗਰ ਹਨ। ਹਰੀ ਸਿਮਰਨ ਨਾਲ ਮਨੁੱਖ ਦਾ ਸਹਾਈ ਬਣਦਾ ਹੈ।

(੫੩)

ਕਹਾ ਮਨ ਬਿਖਿਆ ਸਿਉ ਲਪਟਾਹੀ ॥
ਯਾ ਜਗ ਮਹਿ ਕੋਊ ਰਹਨੁ ਨ ਪਾਵੈ ਇਕਿ ਆਵਹਿ ਇਕਿ ਜਾਹੀ ॥ ੧ ॥ ਰਹਾਉ ॥
ਕਾਂ ਕੋ ਤਨੁ ਧਨੁ ਸੰਪਤਿ ਕਾ ਕੀ ਕਾਂ ਸਿਉ ਨੇਹੁ ਲਗਾਹੀ ॥
ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਹੀ ॥ ੧ ॥
ਤਜਿ ਅਭਿਮਾਨੁ ਸਰਣਿ ਸੰਤਨ ਗਹੁ ਮੁਕਤਿ ਹੋਹਿ ਛਿਨ ਮਾਹੀ ॥
ਜਨ ਨਾਨਕ ਭਗਵੰਤ ਭਜਨ ਬਿਨੁ ਸੁਖੁ ਸੁਪਨੈ ਭੀ ਨਾਹੀ ॥ ੨ ॥ ੨ ॥

ਉਹ ਹੀ ਸੁਖਦਾਈ ਹੋ ਸਕਦਾ ਹੈ ਜੋ ਸਥਿਰ ਹੈ, ਸੁਖ ਦਾ ਸੋਮਾ ਹੈ, ਸਾਰੇ ਗੁਣਾਂ ਤੇ ਪਦਾਰਥਾਂ ਦਾ ਆਧਾਰ ਹੈ। ਐਸੀ ਸ਼ਕਤੀ ਕੇਵਲ ਭਗਵੰਤ ਹੀ ਹੈ। ਸੰਪਤੀ, ਵਿਸ਼ੇ, ਧਨ, ਤਨ ਸਭ ਬੱਦਲ ਦੀ ਛਾਂ ਵਾਂਗ ਬਿਨਸਨਹਾਰ ਹਨ। ਭਗਵੰਤ ਦੀ ਪ੍ਰਾਪਤੀ ਸੰਤਾਂ ਦੀ ਸੰਗਤ ਵਿਚ ਹੀ ਹੁੰਦੀ ਹੈ। ਅਭਿਮਾਨ ਤਿਆਗ ਕੇ ਸੰਤ ਦੀ ਸਰਣ ਵਿਚ ਜਾਣਾ ਉੱਚਿਤ ਹੈ।

(੫੪)

ਕਹਾ ਨਰ ਆਪਨੋ ਜਨਮੁ ਗਵਾਵੈ ॥
ਮਾਇਆ ਮਦਿ ਬਿਖਿਆ ਰਸਿ ਰਚਿਓ ਰਾਮ ਸਰਨਿ ਨਹੀ ਆਵੈ ॥ ੧ ॥ ਰਹਾਉ॥
ਇਹ ਸੰਸਾਰੁ ਸਗਲ ਹੈ ਸੁਪਨੋ ਦੇਖਿ ਕਹਾ ਲੋਭਾਵੈ ॥
ਜੋ ਉਪਜੈ ਸੋ ਸਗਲ ਬਿਨਾਸੈ ਰਹਨੁ ਨ ਕੋਊ ਪਾਵੈ ॥ ੧ ॥
ਮਿਥਿਆ ਤਨੁ ਸਾਚੋ ਕਰਿ ਮਾਨਿਓ ਇਹ ਬਿਧਿ ਆਪੁ ਬੰਧਾਵੈ ॥
ਜਨ ਨਾਨਕ ਸੋਊ ਜਨੁ ਮੁਕਤਾ ਰਾਮ ਭਜਨ ਚਿਤੁ ਲਾਵੈ ॥ ੨ ॥ ੩ ॥

ਤਨ, ਮਾਇਆ ਤੇ ਜਗਤ ਦਾ ਮੋਹ ਬੰਧਨ ਹੈ। ਬੰਧਨ ਵਿਚ ਦੁੱਖ ਹੈ। ਮੁਕਤੀ ਵਿਚ ਸੁਖ ਹੈ। ਮੁਕਤੀ ਰਾਮ-ਭਜਨ ਨਾਲ ਪ੍ਰਾਪਤ ਹੁੰਦੀ ਹੈ। ਪ੍ਰਭੂ ਤੋਂ ਬਿਨਾਂ ਬਾਕੀ ਸਭ ਨਾਸ਼ਵਾਨ ਹਨ। ਜਗਤ ਸੁਪਨੇ ਵਤਿ ਹੈ। ਸੁਪਨੇ ਦਾ ਸੁਖ ਤੇ ਕੋਈ ਸੁਖ ਨਹੀਂ ਹੈ।

(੫੫)

ਮਨ ਕਰਿ ਕਬਹੂ ਨ ਹਰਿ ਗੁਨ ਗਾਇਓ ॥
ਬਿਖਿਆ ਸਕਤ ਰਹਿਓ ਨਿਸ ਬਾਸੁਰ ਕੀਨੋ ਅਪਨੋ ਭਾਇਓ ॥ ੧ ॥ ਰਹਾਉ ॥
ਗੁਰ ਉਪਦੇਸੁ ਸੁਨਿਓ ਨਹਿ ਕਾਨਨਿ ਪਰ ਦਾਰਾ ਲਪਟਾਇਓ ॥
ਪਰ ਨਿੰਦਿਆ ਕਾਰਨਿ ਬਹੁ ਧਾਵਤ ਸਮਝਿਓ ਨਹ ਸਮਝਾਇਓ ॥ ੧ ॥
ਕਹਾ ਕਹਉ ਮੈ ਅਪੁਨੀ ਕਰਨੀ ਜਿਹ ਬਿਧਿ ਜਨਮੁ ਗਵਾਇਓ ॥
ਕਹਿ ਨਾਨਕ ਸਭ ਅਉਗਨ ਮੋ ਮਹਿ ਰਾਖਿ ਲੇਹੁ ਸਰਨਾਇਓ ॥ ੨ ॥ ੪ ॥

ਸਾਕਤ ਮਾਇਆ ਦੇ ਵਿਉਹਾਰ ਵਿਚ ਵਿਸ਼ੇ ਭੋਗਦਾ, ਨਿੰਦਿਆ ਕਰਦਾ, ਪਰ-ਦਾਰਾ ਪਿਛੇ ਲੰਪਟ ਰਹਿੰਦਾ ਹੈ ਤੇ ਆਪਣੇ ਆਪ ਨੂੰ ਬੰਧਨ ਵਿਚ ਜਕੜਦਾ ਹੈ। ਇਸ ਤਰ੍ਹਾਂ ਉਹ ਹਰੀ ਸਿਮਰਨ ਵਿਚ ਨਹੀਂ ਲਗ ਸਕਦਾ। ਪ੍ਰਭੂ ਦੀ ਸ਼ਰਨ ਹੀ ਐਸੇ ਆਦਮੀ ਨੂੰ ਬਚਾ ਸਕਦੀ ਹੈ।

## ਰਾਗ ਜੈਜਾਵੰਤੀ (੫੬-੫੯)

(੫੬)

ਰਾਮੁ ਸਿਮਰਿ ਰਾਮੁ ਸਿਮਰਿ ਇਹੈ ਤੇਰੈ ਕਾਜਿ ਹੈ ॥
ਮਾਇਆ ਕੋ ਸੰਗੁ ਤਿਆਗਿ ਪ੍ਰਭ ਜੂ ਕੀ ਸਰਨਿ ਲਾਗੁ ॥
ਜਗਤ ਸੁਖ ਮਾਨੁ ਮਿਥਿਆ ਝੂਠੋ ਸਭ ਸਾਜੁ ਹੈ ॥ ੧ ॥ ਰਹਾਉ ॥
ਸੁਪਨੇ ਜਿਉ ਧਨੁ ਪਛਾਨੁ ॥
ਕਾਹੇ ਪਰਿ ਕਰਤ ਮਾਨੁ ॥
ਬਾਰੂ ਕੀ ਭੀਤਿ ਜੈਸੇ ਬਸੁਧਾ ਕੋ ਰਾਜੁ ਹੈ ॥ ੧ ॥
ਨਾਨਕ ਜਨ ਕਹਤ ਬਾਤ ਬਿਨਸਿ ਜੈਹੈ ਤੇਰੋ ਗਾਤੁ ॥
ਛਿਨੁ ਛਿਨੁ ਕਰਿ ਗਇਓ ਕਾਲੁ ਤੈਸੇ ਜਾਤੁ ਆਜੁ ਹੈ ॥ ੨ ॥ ੧ ॥

ਮਾਇਆ, ਜਗਤ ਸੁਖ, ਧਨ, ਰਾਜ, ਸਰੀਰ—ਸਭ ਝੂਠੇ ਤੇ ਨਾਸ਼ਮਾਨ ਹਨ। ਕੇਵਲ ਪ੍ਰਭੂ ਸੱਚ ਹੈ। ਪ੍ਰਭੂ ਦੀ ਸ਼ਰਨ ਹੀ ਸੁਖ ਦੇ ਸਕਦੀ ਹੈ। ਸਿਮਰਨ ਨਾਲ ਸ਼ਰਨ ਪ੍ਰਾਪਤ ਹੁੰਦੀ ਹੈ। ਸਿਮਰਨ ਦਾ ਮੌਕਾ ਹੁਣ ਹੀ ਹੈ, ਜਦੋਂ ਜ਼ਿੰਦਗੀ ਹੈ। ਸਿਮਰਨ ਹੀ ਜ਼ਿੰਦਗੀ ਦਾ ਮਨੋਰਥ ਹੈ।

(੫੭)

ਰਾਮ ਭਜੁ ਰਾਮ ਭਜੁ ਜਨਮੁ ਸਿਰਾਤੁ ਹੈ ॥
ਕਹਉ ਕਹਾ ਬਾਰ ਬਾਰ ਸਮਝਤ ਨਹ ਕਿਉ ਗਵਾਰ ॥
ਬਿਨਸਤ ਨਹ ਲਾਗੈ ਬਾਰ ਓਰੇ ਸਮ ਗਾਤੁ ਹੈ ॥ ੧ ॥ ਰਹਾਉ ॥
ਸਗਲ ਭਰਮ ਡਾਰਿ ਦੇਹ ਗੋਬਿੰਦ ਕੋ ਨਾਮੁ ਲੇਹ ॥
ਅੰਤਿ ਬਾਰ ਸੰਗਿ ਤੇਰੈ ਇਹੈ ਏਕੁ ਜਾਤੁ ਹੈ ॥ ੧ ॥
ਬਿਖਿਆ ਬਿਖੁ ਜਿਉ ਬਿਸਾਰਿ ਪ੍ਰਭੁ ਕੌ ਜਸੁ ਹੀਏ ਧਾਰ ॥
ਨਾਨਕ ਜਨ ਕਹਿ ਪੁਕਾਰ ਅਉਸਰੁ ਬਿਹਾਤੁ ਹੈ ॥ ੨ ॥ ੨ ॥

ਜੀਵਨ ਦਾ ਮੌਕਾ ਭਰਮ ਵਿਚੋਂ ਲੰਘਦਾ ਜਾ ਰਿਹਾ ਹੈ। ਭਰਮ ਇਹ ਹੈ ਕਿ ਜੋ ਨਾਸ਼ਵਾਨ ਹੈ, ਉਹ ਸਦੀਵੀ ਪ੍ਰਤੀਤ ਹੋ ਰਿਹਾ ਹੈ ਅਤੇ ਜੋ ਸਦੀਵੀ ਹੈ ਉਸ ਤੇ ਸ਼ਰਧਾ ਨਹੀਂ ਹੈ। ਸਰੀਰ ਤੇ ਸਰੀਰਕ ਭੋਗ-ਰਸ ਨਾਸ਼ਮਾਨ ਹਨ। ਕੇਵਲ ਰਾਮ ਸਦਾ ਸਹਾਈ ਹੈ।

(੫੮)

ਰੇ ਮਨ ਕਉਨ ਗਤਿ ਹੋਇ ਹੈ ਤੇਰੀ ॥
ਇਹ ਜਗ ਮਹਿ ਰਾਮਨਾਮੁ ਤਾ ਕਉ ਨਹੀ ਸੁਨਿਓ ਕਾਨਿ ॥
ਬਿਖਿਅਨ ਸਿਉ ਅਤਿ ਲੁਭਾਨਿ ਮਤਿ ਨਾਹਨਿ ਫੇਰੀ ॥ ੧ ॥ ਰਹਾਉ ॥
ਮਾਨਸ ਕੋ ਜਨਮੁ ਲੀਨ ਸਿਮਰਨੁ ਨਹ ਨਿਮਖ ਕੀਨ ॥
ਦਾਰਾ ਸੁਖ ਭਇਓ ਦੀਨ ਪਗਹੁ ਪਰੀ ਬੇਰੀ ॥ ੧ ॥
ਨਾਨਕ ਜਨ ਕਹਿ ਪੁਕਾਰਿ ਸੁਪਨੈ ਜਿਉ ਜਗ ਪਸਾਰਿ ॥
ਸਿਮਰਤ ਨਹ ਕਿਉ ਮੁਰਾਰਿ ਮਾਇਆ ਜਾ ਕੀ ਚੇਰੀ ॥ ੨ ॥ ੩ ॥

ਵਿਸ਼ੇ ਤੇ ਭੋਗ, ਬੰਧਨ ਰੂਪ ਹਨ। ਮਨੁੱਖਾ ਜਨਮ ਮੁਕਤੀ ਦੀ ਪ੍ਰਾਪਤੀ ਲਈ ਮਿਲਿਆ ਹੈ। ਵਿਸ਼ਿਆਂ ਵਿਚ ਬੰਧਨ ਹੈ ਤੇ ਸਿਮਰਨ ਵਿਚ ਮੁਕਤੀ ਹੈ। ਵਿਸ਼ੇ ਕੁਮਤਿ ਹਨ ਅਤੇ ਸਿਮਰਨ ਗੁਰਮਤਿ ਹੈ। ਜੀਵਨ ਸਿਮਰਨ ਲਈ ਹੈ।

(੫੯)

ਬੀਤ ਜੈ ਹੈ ਬੀਤ ਜੈ ਹੈ ਜਨਮੁ ਅਕਾਜ ਰੇ ॥
ਨਿਸਿ ਦਿਨੁ ਸੁਨਿ ਕੈ ਪੁਰਾਨ ਸਮਝਤ ਨਹ ਰੇ ਅਜਾਨ ॥
ਕਾਲ ਤਉ ਪਹੂਚਿਓ ਆਨਿ ਕਹਾ ਜੈ ਹੈ ਭਾਜਿ ਰੇ ॥ ੧ ॥ ਰਹਾਉ ॥
ਅਸਥਿਰੁ ਜੋ ਮਾਨਿਓ ਦੇਹ ਸੋ ਤਉ ਤੇਰਉ ਹੋਇ ਹੈ ਖੇਹ ॥
ਕਿਉ ਨ ਹਰਿ ਕੋ ਨਾਮੁ ਲੇਹ ਮੂਰਖ ਨਿਲਾਜ ਰੇ ॥ ੧ ॥
ਰਾਮ ਭਗਤਿ ਹੀਏ ਆਨਿ ਛਾਡਿ ਦੇ ਤੈ ਮਨ ਕੋ ਮਾਨੁ ॥
ਨਾਨਕ ਜਨ ਇਹੈ ਬਖਾਨ ਜਗ ਮੈ ਬਿਰਾਜੁ ਰੇ ॥ ੨ ॥ ੪ ॥

ਮੌਤ ਨੇ ਅਵਸ਼ ਆ ਪਕੜਨਾ ਹੈ। ਇਸ ਤੋਂ ਕੋਈ ਭੱਜ ਨਹੀਂ ਸਕਦਾ। ਸਿਮਰਨ ਬਿਨਾਂ ਜਨਮ ਨਿਸਫਲ ਜਾਂਦਾ ਹੈ। ਮਨੁੱਖ ਦੇਹ ਤੇ ਮਾਇਆ ਦੇ ਅਭਿਮਾਨ ਵਿਚ ਜਨਮ ਗਵਾ ਦਿੰਦਾ ਹੈ। ਧਰਮ-ਪੁਸਤਕਾਂ ਦੀ ਸਿੱਖਿਆ ਦੀ ਪਰਵਾਹ ਨਹੀਂ ਕਰਦਾ।

ਅਧਿਆਇ ਚੌਥਾ

# ਰਚਨਾ ਤੇ ਰਚਨਾ ਦਾ ਸਰਵੇਖਣ (ਭਾਗ ਦੂਜਾ)

## (ਸਲੋਕ ਮਹਲਾ ਨੌਵਾਂ)

ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਨੇ ਕੁਲ 57 ਸਲੋਕ ਰਚੇ ਹਨ, ਜੋ ਦੋਹਰਾ ਛੰਦ (13 + 11 = 24, ਅੰਤਲਾ ਅੱਖਰ ਲਘੂ) ਵਿਚ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਸੰਨ 1604 ਵਿਚ ਤਿਆਰ ਹੋ ਚੁੱਕੀ ਸੀ। ਇਸ ਲਈ ਗੁਰੂ ਤੇਗ਼ ਬਹਾਦਰ ਜੀ ਦੇ ਸਲੋਕ ਵਾਰਾਂ ਵਿਚ ਦਰਜ ਨਹੀਂ ਹੋ ਸਕੇ, ਜਿਵੇਂ ਹੋਰ ਗੁਰੂ ਸਾਹਿਬਾਨ ਦੇ ਦਰਜ ਕੀਤੇ ਗਏ ਸਨ। ਗੁਰੂ ਅੰਗਦ ਸਾਹਿਬ ਨੇ ਕੇਵਲ 62 ਸਲੋਕ ਹੀ ਰਚੇ ਸਨ ਅਤੇ ਉਹ ਸਾਰੇ ਨੌ ਵਾਰਾਂ ਵਿਚ ਦਰਜ ਕੀਤੇ ਗਏ ਸਨ। ਗੁਰੂ ਤੇਗ਼ ਬਹਾਦਰ ਸਾਹਿਬ ਦੇ ਸਲੋਕ (ਸਲੋਕ ਵਾਰਾਂ ਤੋਂ ਵਧੀਕ ਦੇ ਸਮੁੱਚੇ ਸਿਰਲੇਖ ਥੱਲੇ) 'ਸਲੋਕ ਮਹਲਾ ੯' ਦੇ ਰੂਪ ਵਿਚ ਦਰਜ ਹਨ। ਇਹ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੪੨੬ ਤੋਂ ੧੪੨੯ ਤੀਕ ਉੱਤੇ ਦਰਜ ਹਨ। ਇਨ੍ਹਾਂ ਤੋਂ ਮਗਰੋਂ ਕੇਵਲ 'ਮੁੰਦਾਵਣੀ ਮਹਲਾ ੫' ਅਤੇ 'ਰਾਗ ਮਾਲਾ' ਦਰਜ ਹੈ। ਇਸ ਤਰ੍ਹਾਂ ਇਹ ਸਲੋਕ 'ਭੋਗ ਦੇ ਸਲੋਕ' (ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਮਾਪਤੀ, ਭੋਗ = ਸਮਾਪਤੀ) ਦੇ ਸਲੋਕ ਕਹੇ ਜਾਣ ਲਗ ਪਏ ਅਤੇ ਗੁਰੂ ਗ੍ਰੰਥ ਸਾਹਿਬ ਦਾ ਅੰਤਮ ਭਾਗ ਹੋਣ ਕਰਕੇ ਵਧੇਰੇ ਸੁਣੇ, ਪੜ੍ਹੇ ਤੇ ਜਾਣੇ ਪਛਾਣੇ ਹੋ ਗਏ ਹਨ। 'ਸਲੋਕ ਮਹਲਾ ੯' ਦੇ ਮੁੱਖ ਵਿਸ਼ੇ ਉਹੋ ਹਨ, ਜੋ ਗੁਰੂ ਤੇਗ਼ ਬਹਾਦਰ ਸਾਹਿਬ ਦੇ ਪਦਿਆਂ ਦੇ ਹਨ ਜਾਂ ਸਮੁੱਚੇ ਤੌਰ ਤੇ ਗੁਰਮਤਿ ਦੇ ਹਨ। ਇਥੇ ਇਨ੍ਹਾਂ ਸਲੋਕਾਂ ਦਾ ਵਿਚਾਰਾਂ ਆਦਿ ਦੇ ਪੱਖ ਤੋਂ ਸਮੁੱਚਾ ਸਰਵੇਖਣ ਦਿੱਤਾ ਜਾ ਰਿਹਾ ਹੈ।

(੧)

**ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ ॥**
**ਕਹੁ ਨਾਨਕ ਹਰਿ ਭਜੁ ਮਨਾ ਜਿਹ ਬਿਧਿ ਜਲ ਕਉ ਮੀਨੁ ॥ ੧ ॥**

ਜੀਵਨ ਦਾ ਇਕ ਵਿਸ਼ੇਸ਼ ਪਰਯੋਜਨ ਹੈ। ਇਹ ਪਰਯੋਜਨ ਗੋਬਿੰਦ (ਪ੍ਰਭੂ) ਮਿਲਾਪ ਹੈ, ਪ੍ਰਭੂ ਮਿਲਾਪ ਗੋਬਿੰਦ ਦੇ ਗੁਣ ਗਾਉਣ ਨਾਲ, ਸਿਮਰਨ ਤੇ ਕੀਰਤਨ ਨਾਲ ਪ੍ਰਾਪਤ ਹੁੰਦਾ ਹੈ। ਮਿਲਾਪ ਹੀ ਜੀਵਨ ਦੀ ਸਫਲਤਾ ਹੈ। ਪਰ ਗੁਣਾਂ ਦਾ ਗਾਇਨ ਜਾਂ ਸਿਮਰਨ ਤਦ ਹੋ ਸਕਦਾ ਹੈ, ਜੇ ਹਿਰਦੇ ਵਿਚ ਸਿਮਰਨ ਤੇ ਮਿਲਾਪ ਲਈ ਤੜਪ ਹੋਵੇ ਅਤੇ ਮਿਲਾਪ ਬਿਨਾ ਮੌਤ ਪ੍ਰਤੀਤ ਹੋਵੇ—'ਆਖਾ ਜੀਵਾ ਵਿਸਰੈ ਮਰਿ ਜਾਉ'। ਸਿਮਰਨ ਬਿਨਾ ਜੀਣਾ ਅਸੰਭਵ ਹੋ ਜਾਵੇ ਜਿਵੇਂ ਮੱਛਲੀ ਦਾ ਪਾਣੀ ਬਿਨ ਜੀਣਾ ਅਸੰਭਵ ਹੈ। ਗੋਬਿੰਦ ਲਈ ਤੜਪ ਹੀ ਮਿਲਾਪ ਦਾ ਰਸਤਾ ਹੈ।

(੨)

**ਬਿਖਿਅਨ ਸਿਉ ਕਾਹੇ ਰਚਿਉ ਨਿਮਖ ਨ ਹੋਹਿ ਉਦਾਸ ॥**
**ਕਹੁ ਨਾਨਕ ਭਜੁ ਹਰਿ ਮਨਾ ਪਰੈ ਨ ਜਮ ਕੀ ਫਾਸ ॥ ੨ ॥**

ਗੋਬਿੰਦ ਮਿਲਾਪ ਹੋ ਜਾਵੇ ਤਾਂ ਜਨਮ-ਮਰਨ ਦਾ ਗੇੜ ਮੁੱਕ ਜਾਂਦਾ ਹੈ। ਸਿਮਰਨ ਤੇ ਮਿਲਾਪ ਤੋਂ ਬਿਨਾ ਆਵਾਗਵਨ ਦਾ ਚੱਕਰ ਚਲਦਾ ਰਹਿੰਦਾ ਹੈ। ਜਨਮ ਅਤੇ ਮਰਨ ਦੋਵੇਂ ਘੋਰ ਦੁੱਖ ਹਨ। ਪਰ ਜੀਵ ਸਿਮਰਨ ਦੇ ਵਿਚ ਨਹੀਂ ਲਗਦਾ ਕਿਉਂਕਿ ਉਹ ਮਾਇਆ ਦੇ ਵਿਸ਼ੇ ਭੋਗਣ ਵਿਚ ਮਸਤ ਹੈ। ਇਨ੍ਹਾਂ ਨੂੰ ਛੱਡ ਕੇ ਸਿਮਰਨ ਵਿਚ ਨਹੀਂ ਲਗ ਸਕਦਾ। ਵਿਸ਼ੇ-ਭੋਗਾਂ ਦੇ ਰਸ ਵਿਚ ਮਸਤ ਹੈ, ਇਸ ਲਈ ਸਿਮਰਨ ਦਾ ਰਸ ਉਸ ਨੂੰ ਨਹੀਂ ਪਤਾ। ਉਸ ਨੂੰ ਉਚੇਰੇ ਰਸ ਦਾ ਗਿਆਨ ਹੋਵੇ, ਤਦ ਹੀ ਉਹ ਨੀਵੇਂ ਰਸਾਂ ਨੂੰ ਛੱਡੇ।

(੩)

**ਤਰਨਾਪੋ ਇਉ ਹੀ ਗਇਓ ਲੀਓ ਜਰਾ ਤਨੁ ਜੀਤਿ ॥**
**ਕਹੁ ਨਾਨਕ ਭਜੁ ਹਰਿ ਮਨਾ ਅਉਧ ਜਾਤ ਹੈ ਬੀਤਿ ॥ ੩ ॥**

ਜੀਵ ਦੀ ਅਉਧੀ ਸੀਮਤ ਹੈ। ਸਮਾਂ ਕੀਮਤੀ ਹੈ ਪਰ ਨਿਸਫਲ ਲੰਘਦਾ ਜਾ ਰਿਹਾ ਹੈ। ਜਵਾਨੀ ਢਲ ਜਾਂਦੀ ਹੈ ਅਤੇ ਬੁਢੇਪਾ ਆ ਦਬਦਾ ਹੈ। ਇਸ ਅਵਸਥਾ ਵਿਚ ਸਿਮਰਨ ਕਰਨਾ ਵੀ ਕਠਿਨ ਹੋ ਜਾਂਦਾ ਹੈ। ਜੀਵ ਸਿਮਰਨ ਵਿਚ ਤਦ ਹੀ ਲਗ ਸਕਦਾ ਹੈ ਜੇ ਉਸ ਨੂੰ ਗਿਆਨ ਹੋ ਜਾਵੇ ਤੇ ਮਨ ਚੇਤੰਨ ਹੋ ਜਾਵੇ। ਮਨ ਦੀ ਬੇ-ਸਮਝੀ ਵਿਚ ਜੀਵ ਮਾਇਆ ਦੇ ਰਸਾਂ ਵਿਚ ਪਰਵਿਰਤ ਰਹਿੰਦਾ ਹੈ ਅਤੇ ਉਮਰ ਨਿਸਫ਼ਲ ਗੁਜ਼ਰ ਜਾਂਦੀ ਹੈ। ਸੋ ਜੀਵਨ ਬੜਾ ਕੀਮਤੀ ਮੌਕਾ ਹੈ ਜਦੋਂ ਕਿ ਪ੍ਰਭੂ ਮਿਲਾਪ ਹੋ ਸਕਦਾ ਹੈ।

(੪)

**ਬਿਰਧਿ ਭਇਉ ਸੂਝੈ ਨਹੀ ਕਾਲੁ ਪਹੂਚਿਓ ਆਨਿ ॥**
**ਕਹੁ ਨਾਨਕ ਨਰ ਬਾਵਰੇ ਕਿਉ ਨ ਭਜਹਿ ਭਗਵਾਨੁ ॥ ੪ ॥**

ਮਾਇਆ ਦੇ ਰਸਾਂ ਵਿਚ ਮਦ-ਮਸਤ ਪਾਗ਼ਲ ਹੋਇਆ ਮਨੁੱਖ ਜੀਵਨ ਦੇ ਮੌਕੇ ਨੂੰ ਸਿਮਰਨ ਬਿਨਾਂ ਨਿਸਫ਼ਲ ਗਵਾ ਲੈਂਦਾ ਹੈ। ਸਰੀਰ ਵੀ ਬੜਾ ਅਮੋਲਕ ਸਾਧਨ ਹੈ। ਇਸ ਬਿਨਾ ਪ੍ਰੇਮਾ ਭਗਤੀ, ਸਿਮਰਨ ਵੀ ਸੰਭਵ ਨਹੀਂ। ਪਰ ਸਰੀਰ ਦੀ ਆਪਣੀ ਸੀਮਾ ਹੈ। ਜਵਾਨੀ ਵਿਚ ਇਸ ਦੀ ਸ਼ਕਤੀ ਸਿਮਰਨ ਲਈ ਸਹਾਈ ਹੈ, ਪਰ ਬੁਢਾਪੇ ਵਿਚ ਇਹ ਸ਼ਕਤੀ ਨਹੀਂ ਰਹਿੰਦੀ ਤੇ ਉਦੋਂ ਸਿਮਰਨ ਕਰਨਾ ਵੀ ਕਠਿਨ ਹੋ ਜਾਂਦਾ ਹੈ। ਭਗਤੀ ਜਵਾਨੀ ਦੀ ਅਹੂਤੀ ਮੰਗਦੀ ਹੈ। ਇਹ ਉਹ ਦੇ ਸਕਦਾ ਹੈ ਜੋ ਮਾਇਆ ਦੇ ਸੁਆਦਾਂ ਤੋਂ ਉਚੇਰਾ ਹੋ ਸਕੇ।

(੫)

**ਧਨੁ ਦਾਰਾ ਸੰਪਤਿ ਸਗਲ ਜਿਨ ਅਪੁਨੀ ਕਰਿ ਮਾਨਿ ॥**
**ਇਨ ਮਹਿ ਕਛੁ ਸੰਗੀ ਨਹੀ ਨਾਨਕ ਸਾਚੀ ਜਾਨਿ ॥ ੫ ॥**

ਜੀਵ ਬਾਹਰਮੁਖੀ ਹੈ। ਆਪਣੇ ਅੰਦਰ ਭਗਤੀ, ਗਿਆਨ, ਸਦਾਚਾਰ ਤੇ ਗੁਣਾਂ ਦੀ ਸਾਮਗ੍ਰੀ ਇਕੱਠੀ ਨਹੀਂ ਕਰਦਾ। ਇਨ੍ਹਾਂ ਦੀ ਉਸ ਨੂੰ ਸੋਝੀ ਹੀ ਨਹੀਂ ਹੈ। ਇਸ ਲਈ ਅੰਦਰਲੇ ਗੁਣਾਂ ਦੀ ਅਮੀਰੀ ਨੂੰ ਉਹ ਕੋਈ ਪ੍ਰਾਪਤੀ ਨਹੀਂ ਮੰਨਦਾ, ਨਾ ਇਨ੍ਹਾਂ ਨੂੰ ਦੌਲਤ ਮੰਨਦਾ

ਹੈ, ਨਾ ਇਨ੍ਹਾਂ ਦੀ ਸਹਾਇਤਾ ਦਾ ਭਰੋਸਾ ਮੰਨਦਾ ਹੈ। ਬਾਹਰਮੁਖੀ ਹੋਣ ਕਰਕੇ ਉਹ ਧਨ-ਪਦਾਰਥ ਨੂੰ ਆਪਣਾ ਅਸਲ ਸੰਗੀ ਤੇ ਸਹਾਈ ਸਮਝਦਾ ਹੈ। ਗਿਆਨ ਹੀ ਜੀਵ ਦੀ ਸੁਰਤੀ ਨੂੰ ਬਾਹਰੋਂ ਅੰਦਰ ਵਲ ਮੋੜ ਸਕਦਾ ਹੈ। ਗੁਰੂ ਦੀ ਕ੍ਰਿਪਾ ਹੀ ਸਿਮਰਨ ਦੇ ਸਕਦੀ ਹੈ, ਜਿਸ ਨਾਲ ਅੰਦਰ ਦੀ ਦੌਲਤ ਉਪਜਦੀ ਹੈ।

(੬)

**ਪਤਿਤ ਉਧਾਰਨ ਭੈ ਹਰਨ ਹਰਿ ਅਨਾਥ ਕੇ ਨਾਥ ॥**
**ਕਹੁ ਨਾਨਕ ਤਿਹ ਜਾਨੀਐ ਸਦਾ ਬਸਤ ਤੁਮ ਸਾਥਿ ॥ ੬ ॥**

ਗੁਰੂ ਇਹ ਸੋਝੀ ਦਿੰਦਾ ਹੈ ਕਿ ਮਨੁੱਖ ਦੇ ਅੰਦਰ ਬੇਅੰਤ ਸ਼ਕਤੀ ਹੈ। ਇਹ ਸ਼ਕਤੀ ਅੰਦਰ ਵਸਦੇ ਪ੍ਰਭੂ ਦੀ ਸੋਝੀ ਵਿਚ ਹੈ। ਸਿਮਰਨ ਨਾਲ ਅੰਦਰ ਵਸਦਾ ਪ੍ਰਭੂ ਅੰਦਰ ਪ੍ਰਗਟ ਹੋ ਜਾਂਦਾ ਹੈ ਅਤੇ ਮਨੁੱਖੀ ਜੀਵਨ ਵਿਚ ਮਹਾਨ ਪਰਿਵਰਤਨ ਆ ਜਾਂਦਾ ਹੈ। ਜਦੋਂ ਸਿਮਰਨ ਕਰਦਿਆਂ ਅੰਦਰ ਪ੍ਰਭੂ ਪ੍ਰਗਟ ਹੁੰਦਾ ਹੈ ਤਾਂ ਜੀਵ ਪਤਿਤ ਤੋਂ ਪਾਵਨ ਹੋ ਜਾਂਦਾ ਹੈ, ਨਿਰਭੈ ਤੋਂ ਸਮਰੱਥ ਹੋ ਜਾਂਦਾ ਹੈ। ਪ੍ਰਭੂ-ਸੱਤਾ ਤਾਂ ਨਿਰਬਲ ਨੂੰ ਬਲਵਾਨ ਕਰ ਦਿੰਦੀ ਹੈ। ਸਿਮਰਨ ਪਵਿੱਤਰਤਾ ਦਿੰਦਾ ਹੈ, ਪਵਿੱਤਰਤਾ ਨਿਰਭੈਤਾ ਦਿੰਦੀ ਹੈ।

(੭)

**ਤਨੁ ਧਨੁ ਜਿਹ ਤੋ ਕਉ ਦੀਓ ਤਾਂ ਸਿਉ ਨੇਹੁ ਨ ਕੀਨ ॥**
**ਕਹੁ ਨਾਨਕ ਨਰ ਬਾਵਰੇ ਅਬ ਕਿਉ ਡੋਲਤ ਦੀਨ ॥ ੭ ॥**

ਤਨ ਤੇ ਧਨ ਦਾ ਸੋਮਾ ਤੇ ਪ੍ਰਭੂ ਹੈ। ਜਿਤਨੇ ਤੀਕ ਜੀਵ ਆਪਣੇ ਸੋਮੇ ਨਾਲ ਜੁੜਿਆ ਰਹਿੰਦਾ ਹੈ ਉਸ ਨੂੰ ਸਭ ਕੁੱਝ ਪ੍ਰਾਪਤ ਹੁੰਦਾ ਰਹਿੰਦਾ ਹੈ। ਜਦੋਂ ਕੋਈ ਨਦੀ ਆਪਣੇ ਸੋਮੇ ਤੋਂ ਟੁੱਟ ਜਾਂਦੀ ਹੈ ਤਾਂ ਉਹ ਸੁੱਕ ਜਾਂਦੀ ਹੈ। ਸਿਮਰਨ, ਪ੍ਰੇਮਾ ਭਗਤੀ, ਪ੍ਰਭੂ ਸੋਮੇਂ ਨਾਲ ਜੁੜੇ ਰਹਿਣ ਦੇ ਸਾਧਨ ਹਨ। ਜਿਸ ਪ੍ਰਭੂ ਨੇ ਤਨ ਧਨ ਦਿੱਤੇ ਹਨ, ਉਸ ਦਾ ਧੰਨਵਾਦੀ ਰਹਿਣਾ ਹੀ ਸਿਮਰਨ ਦੀ ਪ੍ਰੇਰਨਾ ਦਿੰਦਾ ਹੈ। ਅਗਿਆਨਤਾ ਤੇ ਅਕਿਰਤਘਣਤਾ ਵਿਚੋਂ ਦੁੱਖ ਹੁੰਦਾ ਹੈ।

(੮)

**ਤਨੁ ਧਨੁ ਸੰਪੈ ਸੁਖੁ ਦੀਓ ਅਰੁ ਜਿਹ ਨੀਕੇ ਧਾਮ ॥**
**ਕਹੁ ਨਾਨਕ ਸੁਨੁ ਰੇ ਮਨਾ ਸਿਮਰਤ ਕਾਹਿ ਨ ਰਾਮੁ ॥ ੮ ॥**

ਪ੍ਰਭੂ ਜੀਵ ਲਈ ਸਿਮਰਨ ਵਾਸਤੇ ਸਾਰੇ ਹਾਲਾਤ ਪੈਦਾ ਕਰਦਾ ਹੈ। ਤਨ ਦਿੰਦਾ ਹੈ। ਤਨ ਭਗਤੀ ਲਈ ਬਹੁਮੁਲਾ ਸਾਧਨ ਹੈ। ਪ੍ਰਭੂ ਧਨ, ਪਦਾਰਥ, ਘਰ ਘਾਟ ਦੇ ਹਾਲਾਤ ਪੈਦਾ ਕਰਦਾ ਹੈ ਤਾਂ ਜੋ ਮਨ ਤ੍ਰਿਪਤ ਹੋ ਕੇ ਸਿਮਰਨ ਵਿਚ ਜੁੱਟ ਸਕੇ। ਪਰ ਮਨ ਦੀ ਅਗਿਆਨਤਾ ਸਭ ਕੁਝ ਨਿਸਫ਼ਲ ਕਰ ਦਿੰਦੀ ਹੈ। ਮੌਕੇ ਅਤੇ ਮਿਲੇ ਸਾਧਨਾਂ ਤੋਂ ਯੋਗ ਲਾਭ ਨਹੀਂ ਉਠਾਇਆ ਜਾਂਦਾ।

(੯)

**ਸਭ ਸੁਖ ਦਾਤਾ ਰਾਮੁ ਹੈ ਦੂਸਰ ਨਾਹਿਨ ਕੋਇ ॥**
**ਕਹੁ ਨਾਨਕ ਸੁਨੁ ਰੇ ਮਨਾ ਤਿਹ ਸਿਮਰਤ ਗਤਿ ਹੋਇ ॥ ੯ ॥**

ਕੇਵਲ ਪ੍ਰਭੂ ਹੀ ਸੁਖ ਰੂਪ ਹੈ। ਉਸ ਦਾ ਸਬੰਧ ਜੀਵ ਨਾਲ ਹੈ। ਉਹ ਜੀਵ ਦੇ ਅੰਦਰ

ਰਮਿਆ ਹੋਇਆ ਹੈ। ਉਹ ਉਸ ਨੂੰ ਅੰਦਰੋਂ ਤੇ ਬਾਹਰੋਂ ਹਰ ਸਮੇਂ ਅਤੇ ਹਰ ਸਥਾਨ ਤੇ ਸੁਖ ਦੇਣ ਦੇ ਸਮਰੱਥ ਹੈ। ਉਸ ਦਾ ਸੁਭਾ ਵੀ ਦਾਤਾਰੀ ਹੈ। ਉਹ ਆਪਣਾ ਸਰੂਪ ਤੇ ਸੁਭਾ ਜੀਵ ਨੂੰ ਦੇ ਕੇ ਪ੍ਰਸੰਨ ਹੁੰਦਾ ਹੈ। ਪਰ ਉਸ ਨਾਲ ਸਬੰਧ ਪੈਦਾ ਕਰਨ ਦਾ ਵਿਸ਼ੇਸ਼ ਤਰੀਕਾ ਹੈ। ਉਹ ਤਰੀਕਾ ਸਿਮਰਨ ਦਾ ਹੈ। ਸਿਮਰਨ ਨਾਲ ਉਹ ਪਰਤੱਖ ਹੋ ਜਾਂਦਾ ਹੈ। ਉਸ ਦਾ ਪਰਤੱਖ ਹੋਣਾ ਹੀ ਸੁਖ ਹੈ, ਗਤੀ ਹੈ, ਮੁਕਤੀ ਹੈ। ਇਹ ਜੀਵਨ ਮੰਤਵ ਦੀ ਪ੍ਰਾਪਤੀ ਹੈ।

(੧੦)

**ਜਿਹ ਸਿਮਰਨ ਗਤਿ ਪਾਈਐ ਤਿਹ ਭਜੁ ਰੇ ਤੈ ਮੀਤ ॥**
**ਕਹੁ ਨਾਨਕ ਸੁਨ ਰੇ ਮਨਾ ਅਉਧ ਘਟਤ ਹੈ ਨੀਤ ॥ ੧੦ ॥**

ਸਿਮਰਨ ਲਈ ਮਨੁੱਖੀ ਸਰੀਰ, ਇਸ ਦੀ ਸੁਅਸਤਿ ਅਵਸਥਾ, ਇਸ ਦੀਆਂ ਸਾਰੀਆਂ ਸ਼ਕਤੀਆਂ ਦਾ ਨਰੋਆਪਨ, ਜ਼ਰੂਰੀ ਹੈ। ਸਿਮਰਨ ਮਨੁੱਖੀ ਸਰੀਰ ਦੁਆਰਾ ਹੀ ਸੰਭਵ ਹੈ। ਇਹ ਮੌਕਾ ਖੁੰਝ ਜਾਣ ਤੇ ਪਛਤਾਪ ਹੈ। ਇਸ ਲਈ ਸਮੇਂ ਨੂੰ ਸੰਭਾਲਣਾ ਉਚਿਤ ਹੈ। ਮਨੁੱਖੀ ਸਮੇਂ ਦੀ ਸੰਭਾਲ ਇਹ ਹੈ ਕਿ ਸਮੇਂ ਨੂੰ ਸਿਮਰਨ ਵਿਚ ਲਗਾਇਆ ਜਾਏ। ਇਹੋ ਸਰੀਰ ਦੀ ਸਰਵੋਤਮ ਵਰਤੋਂ ਹੈ।

(੧੧)

**ਪਾਂਚ ਤਤ ਕੋ ਤਨੁ ਰਚਿਓ ਜਾਨਹੁ ਚਤੁਰ ਸੁਜਾਨ ॥**
**ਜਿਹ ਤੇ ਓਪਜਿਓ ਨਾਨਕਾ ਲੀਨ ਤਾਹਿ ਮੈ ਮਾਨਿ ॥ ੧੧ ॥**

ਤਨ ਤੇ ਪੰਜ ਤੱਤਾਂ ਦੀ ਰਚਨਾ ਹੈ। ਤਨ ਦੇ ਬਿਨਾਸ ਨਾਲ ਤੱਤ ਤੱਤਾਂ ਵਿਚ ਜਾ ਕੇ ਮਿਲ ਜਾਣਗੇ। ਪਰ ਆਤਮਾ ਨੇ ਪਰਮਾਤਮਾ ਵਿਚ ਲੀਨ ਹੋਣਾ ਹੈ। ਆਤਮਾ ਦੇ ਪਰਮਾਤਮਾ ਨਾਲ ਮਿਲਾਪ ਦਾ ਸਾਧਨ ਸਿਮਰਨ ਹੈ। ਸਿਆਣਾ ਤੇ ਚਤੁਰ ਉਹ ਹੈ, ਜੋ ਸਰੀਰ ਨਾਲੋਂ ਆਤਮਾ ਦਾ ਧਿਆਨ ਵੱਧ ਕਰਦਾ ਹੈ ਅਤੇ ਇਸ ਦੇ ਪਰਮਾਤਮਾ ਨਾਲ ਮਿਲਾਪ ਲਈ ਸਿਮਰਨ ਦਾ ਉਪਰਾਲਾ ਕਰਦਾ ਹੈ।

(੧੨)

**ਘਟ ਘਟ ਮਹਿ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥**
**ਕਹੁ ਨਾਨਕ ਤਿਹ ਭਜੁ ਮਨਾ ਭਉਨਿਧਿ ਉਤਰਹਿ ਪਾਰਿ ॥ ੧੨ ॥**

ਸਾਰੇ ਮਹਾਨ ਪੁਰਸ਼, ਸੰਤ, ਆਪਣੇ ਤਜਰਬੇ ਨਾਲ ਇਸ ਤੱਥ ਤੇ ਪਹੁੰਚੇ ਹਨ ਕਿ ਪ੍ਰਭੂ ਹਰ ਹਿਰਦੇ ਵਿਚ ਵਿਆਪਕ ਹੈ। ਭਜਨ ਦੇ ਸਾਧਨ ਨਾਲ ਉਹ ਅੰਦਰ ਪਰਤੱਖ ਹੋ ਜਾਂਦਾ ਹੈ। ਜਦੋਂ ਉਹ ਪਰਤੱਖ ਹੁੰਦਾ ਹੈ, ਤਾਂ ਉਸ ਮਨੁੱਖ ਦਾ ਦੈਵੀ ਪੱਖ ਬਹੁਤ ਬਲਵਾਨ ਹੋ ਜਾਂਦਾ ਹੈ ਅਤੇ ਦਾਨਵੀ ਪੱਖ ਦੱਬ ਜਾਂਦਾ ਹੈ। ਅੰਤ ਤੇ ਮਨੁੱਖੀ ਆਤਮਾ ਪਰਮਾਤਮਾ ਨਾਲ ਮਿਲ ਜਾਂਦੀ ਹੈ ਕਿਉਂਕਿ ਸੱਚ ਸੱਚ ਵਿਚ ਮਿਲ ਜਾਂਦਾ ਹੈ। ਇਹ ਮਨੁੱਖੀ ਸੰਪੂਰਣਤਾ ਦੀ ਮੰਜ਼ਲ ਹੈ। ਇਹ ਪ੍ਰਾਪਤ ਹੋਵੇ ਤਾਂ ਆਵਾਗਵਨ ਮੁਕਦਾ ਹੈ। ਆਵਾਗਵਨ ਮਨੁੱਖੀ ਅਪੂਰਣਤਾ ਕਰਕੇ ਹੀ ਹੈ। ਸੰਪੂਰਣਤਾ ਭਵਸਾਗਰ ਤੋਂ ਪਾਰ ਹੋ ਜਾਣ ਦੀ ਅਵਸਥਾ ਹੈ।

(੧੩—੧੫)

**ਸੁਖੁ ਦੁਖੁ ਜਿਹ ਪਰਸੈ ਨਹੀ ਲੋਭੁ ਮੋਹੁ ਅਭਿਮਾਨੁ ॥**
**ਕਹੁ ਨਾਨਕ ਸੁਨੁ ਰੇ ਮਨਾ ਸੋ ਮੂਰਤਿ ਭਗਵਾਨ ॥ ੧੩ ॥**
**ਉਸਤਤਿ ਨਿੰਦਿਆ ਨਾਹਿ ਜਿਹਿ ਕੰਚਨ ਲੋਹ ਸਮਾਨਿ ॥**
**ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ ॥ ੧੪ ॥**
**ਹਰਖੁ ਸੋਗੁ ਜਾ ਕੈ ਨਹੀ ਬੈਰੀ ਮੀਤ ਸਮਾਨਿ ॥**
**ਕਹੁ ਨਾਨਕ ਸੁਨੁ ਰੇ ਮਨਾ ਮੁਕਤਿ ਤਾਹਿ ਤੈ ਜਾਨਿ ॥ ੧੫ ॥**

ਮੁਕਤੀ ਪ੍ਰਭੂ ਦਾ ਮਿਲਾਪ ਹੈ। ਪ੍ਰਭੂ ਮਿਲਾਪ ਇਹ ਹੈ ਕਿ ਜੀਵ ਪ੍ਰਭੂ ਦੇ ਹਕਮ, ਰਜ਼ਾ, ਭਾਣੇ ਵਿਚ ਰਾਜ਼ੀ ਰਹੇ। ਇਹੋ ਸਹਜ ਜਾਂ ਅਡੋਲਤਾ ਹੈ। ਬਾਹਰਲੇ ਹਾਲਾਤ ਬਦਲਦੇ ਰਹਿੰਦੇ ਹਨ, ਕਦੀ ਸੁੱਖ ਹੈ ਕਦੇ ਦੁੱਖ ਹੈ, ਕਦੇ ਮਾਨ ਹੈ ਕਦੇ ਅਪਮਾਨ ਹੈ, ਕਦੇ ਉਸਤਤਿ ਹੈ ਕਦੇ ਨਿੰਦਾ ਹੈ, ਕਦੇ ਲਾਭ ਹੈ ਕਦੇ ਹਾਣ ਹੈ, ਕਦੇ ਹਰਖ ਹੈ ਕਦੇ ਸੋਗ ਹੈ, ਕੋਈ ਵੈਰੀ ਹੈ ਕੋਈ ਮਿੱਤਰ ਹੈ। ਪਰ ਹੁਕਮ ਦੇ ਮੰਨਣ ਵਾਲੇ ਦਾ ਮਨ ਹਾਲਾਤ ਦੀ ਬਦਲੀ ਨਾਲ ਨਹੀਂ ਡੋਲਦਾ। ਉਹ ਹਰ ਹਾਲਤ ਵਿਚ ਇਹੋ ਸੋਚਦਾ ਹੈ ਕਿ ਪ੍ਰਭੂ ਮੇਰਾ ਹੈ ਤੇ ਜੋ ਵੀ ਵਾਪਰ ਰਿਹਾ ਹੈ, ਮੇਰੇ ਭਲੇ ਲਈ ਹੈ। ਪ੍ਰਭੂ ਸਦਾ ਹੀ ਪਿਆਰ ਕਰਦਾ ਹੈ। ਦ੍ਵੈਤ, ਦਵੰਦ, ਭਰਮ, ਡੋਲਨ ਤੋਂ ਛੁਟਕਾਰਾ ਹੀ ਮੁਕਤੀ ਹੈ।

(੧੬)

**ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ ॥**
**ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ ॥ ੧੬ ॥**

ਭਰਮ ਵਿਚ ਭੈ ਰਹਿੰਦਾ ਹੈ, ਗਿਆਨ ਵਿਚ ਭੈ ਨਹੀਂ ਰਹਿੰਦਾ। ਗਿਆਨੀ ਸਤਿ ਦੇ ਆਸਰੇ ਰਹਿੰਦਾ ਹੈ। ਸਤਿ ਨੂੰ ਕਿਸੇ ਤੋਂ ਡਰਨ ਦੀ ਮਜਬੂਰੀ ਨਹੀਂ ਹੈ ਅਤੇ ਨਾ ਹੀ ਕਿਸੇ ਨੂੰ ਡਰਾਣ ਦੀ ਲੋੜ ਹੈ। ਸਤਿ ਨੇ ਆਪਣਾ ਹੱਕ ਲੈਣਾ ਹੈ ਅਤੇ ਦੂਜੇ ਦਾ ਹੱਕ ਪਰਵਾਨ ਕਰਨਾ ਹੈ ਅਤੇ ਦੇਣਾ ਹੈ। ਜਿਸ ਨੂੰ ਸੁੱਖ-ਦੁੱਖ, ਉਸਤਤਿ-ਨਿੰਦਾ, ਹਰਖ-ਸੋਗ ਦੀ ਪਰਵਾਹ ਨਹੀਂ ਹੈ, ਉਸਨੂੰ ਕਾਹਦਾ ਡਰ ਹੈ ਅਤੇ ਉਸ ਨੇ ਕਿਸੇ ਨੂੰ ਕਿਉਂ ਡਰਾਉਣਾ ਹੈ। ਡਰ ਪਰਾਧੀਨਤਾ ਵਿਚ ਹੈ, ਡਰਾਉਣ ਪਰਾਧੀਨ ਰਖਣ ਦੀ ਰੁਚੀ ਦਾ ਸੂਚਕ ਹੈ। ਪਰ ਸਤਿਵਾਦੀ ਨਾ ਕਿਸੇ ਦੇ ਅਧੀਨ ਰਹਿੰਦਾ ਹੈ, ਨਾ ਕਿਸੇ ਨੂੰ ਆਪਣੇ ਅਧੀਨ ਰਖਦਾ ਹੈ। ਸਤਿਵਾਦੀ ਗਿਆਨ ਜਿਥੇ ਨਿਰਭਉ ਹੈ ਉਥੇ ਨਿਰਵੈਰ ਵੀ ਹੈ। ਭੈ ਨ ਮੰਨਣਾ ਨਿਰਭੈਤਾ ਹੈ।

(੧੭)

**ਜਿਹਿ ਬਿਖਿਆ ਸਗਲੀ ਤਜੀ ਲੀਓ ਭੇਖ ਬੈਰਾਗ ॥**
**ਕਹੁ ਨਾਨਕ ਸੁਨੁ ਰੇ ਮਨਾ ਤਿਹ ਨਰ ਮਾਥੈ ਭਾਗੁ ॥ ੧੭ ॥**

ਜਦੋਂ ਕਿਸੇ ਦੇ ਮੱਥੇ ਦੇ ਭਾਗ ਉਦੇ ਹੁੰਦੇ ਹਨ ਤਦ ਉਸ ਨੂੰ ਦਾਤਾਂ ਨਾਲੋਂ ਦਾਤਾਰ ਉਚੇਰਾ ਤੇ ਪਿਆਰਾ ਲਗਦਾ ਹੈ। ਇਹੋ ਕਿਸੇ ਜੀਵ ਉੱਤੇ ਪ੍ਰਭੂ ਕ੍ਰਿਪਾ ਦੀ ਨਿਸ਼ਾਨੀ ਹੈ। ਜਦੋਂ ਕੋਈ ਮਾਇਕ ਦਾਤਾ ਦੀ ਪਕੜ ਵਿਚੋਂ ਨਿਕਲਦਾ ਹੈ ਅਤੇ ਇਨ੍ਹਾਂ ਤੋਂ ਨਿਰਲੇਪ ਹੁੰਦਾ ਹੈ, ਉਹ ਪ੍ਰਭੂ ਦੇ ਨੇੜੇ ਹੁੰਦਾ ਹੈ। ਭੇਖ-ਬੈਰਾਗ ਮਾਇਆ ਜਾਂ ਸੰਸਾਰ ਦਾ ਤਿਆਗ

ਨਹੀਂ ਹੈ, ਸਗੋਂ ਮਾਇਆ ਦੀ ਗੁਲਾਮੀ ਵਿਚੋਂ ਨਿਕਲਣ ਦਾ ਨਾਮ ਹੈ। ਇਹ ਕੇਵਲ ਮਾਇਆ ਤੋਂ ਨਿਰਲੇਪ ਹੋਣਾ ਨਹੀਂ ਹੈ, ਸਗੋਂ ਮਾਇਆ ਦੇ ਮਾਲਕ ਪ੍ਰਭੂ ਨਾਲ ਪ੍ਰੇਮ ਜੋੜਨਾ ਹੈ।

(੧੮)

**ਜਿਹਿ ਮਾਇਆ ਮਮਤਾ ਤਜੀ ਸਭ ਤੇ ਭਇਓ ਉਦਾਸੁ ॥**
**ਕਹੁ ਨਾਨਕ ਸੁਨੁ ਰੇ ਮਨਾ ਤਿਹ ਘਟਿ ਬ੍ਰਹਮ ਨਿਵਾਸੁ ॥ ੧੮ ॥**

ਮਾਇਆ ਕੇਵਲ ਧਨ-ਪਦਾਰਥ ਜਾਂ ਪ੍ਰਕ੍ਰਿਤੀ ਜਾਂ ਰਚਨਾ ਹੀ ਨਹੀਂ ਹੈ। ਮਾਇਆ ਦਾ ਪਰਬਲ ਸਰੂਪ ਮਮਤਾ ਹੈ, ਕੁਟੰਬ ਦਾ ਮੋਹ ਹੈ। ਸਬੰਧੀ, ਮਿੱਤਰ, ਤੇ ਆਲਾ ਦੁਆਲਾ ਮਨੁੱਖੀ ਮਨ ਨੂੰ ਮੱਲੀ ਰਖਦੇ ਹਨ। ਜਿਥੇ ਮਮਤਾ ਇਤਨੀ ਪ੍ਰਬਲ ਹੋਵੇ, ਉਥੇ ਪ੍ਰਭੂ-ਪ੍ਰੇਮ ਲਈ ਥਾਂ ਨਹੀਂ ਬਣਦੀ। ਪ੍ਰਭੂ ਦੀ ਪਛਾਣ ਲਈ ਜ਼ਰੂਰੀ ਹੈ ਕਿ ਮਮਤਾ ਤੋਂ ਨਿਰਲੇਪ ਹੋਇਆ ਜਾਏ। ਇਸ ਦਸ਼ਾ ਦਾ ਭਾਵ ਸਬੰਧੀਆਂ ਦਾ ਤਿਆਗ ਨਹੀਂ ਹੈ, ਪ੍ਰਭੂ ਨੂੰ ਉਨ੍ਹਾਂ ਦਾ ਕਰਤਾ ਸਮਝ ਕੇ ਵਧ ਪਿਆਰਨਾ ਹੈ।

(੧੯)

**ਜਿਹਿ ਪ੍ਰਾਨੀ ਹਉਮੈ ਤਜੀ ਕਰਤਾ ਰਾਮੁ ਪਛਾਨਿ ॥**
**ਕਹੁ ਨਾਨਕ ਵਹੁ ਮੁਕਤਿ ਨਰੁ ਇਹ ਮਨ ਸਾਚੀ ਮਾਨ ॥ ੧੯ ॥**

ਮਾਇਆ, ਮਮਤਾ ਨਾਲੋਂ ਵੀ ਆਪਣੇ ਆਪ ਦਾ ਮੋਹ ਵੱਧ ਪ੍ਰਬਲ ਹੈ। ਹਉਮੈ ਆਪਣੇ ਆਪ ਦਾ ਮੋਹ ਹੈ। ਹਉਮੈ ਦਾ ਰੂਪ ਖ਼ੁਦਗਰਜ਼ੀ, ਆਪਣੇ ਹਿੱਤਾਂ ਦੀ ਰਾਖੀ, ਆਪਣੀ ਸੋਭਾ ਦੀ ਇੱਛਾ, ਆਦਿ ਹਨ। ਹਉਮੈ ਆਪਣੇ ਆਪ ਦੀ ਹਸਤੀ ਪ੍ਰਭੂ ਦੇ ਟਾਕਰੇ ਥਾਪਦੀ ਹੈ। ਜਿਥੇ ਇਹ ਟਾਕਰਾ ਹੋਵੇ ਉਥੇ ਪ੍ਰਭੂ-ਪ੍ਰੇਮ ਕਿਵੇਂ ਹੋ ਸਕਦਾ ਹੈ। ਪ੍ਰਭੂ-ਪ੍ਰੇਮ ਤੇ ਇਸ ਗੱਲ ਵਿਚੋਂ ਉਪਜਦਾ ਹੈ ਕਿ ਪ੍ਰਭੂ ਸਰਬ-ਸਮਰਥ, ਕਰਣ-ਕਾਰਣ, ਕਰਤਾ-ਹਰਤਾ ਹੈ। ਜਦੋਂ ਹਉਮੈ ਤੋਂ ਮੁਕਤੀ ਮਿਲੇ, ਤਦ ਹੀ ਪ੍ਰਭੂ-ਪ੍ਰੇਮ ਬਣਦਾ ਹੈ ਅਤੇ ਤਦ ਹੀ ਸੱਚੀ ਮੁਕਤੀ ਪ੍ਰਾਪਤ ਹੁੰਦੀ ਹੈ।

(੨੦)

**ਭੈ ਨਾਸਨ ਦੁਰਮਤਿ ਹਰਨ ਕਲਿ ਮਹਿ ਹਰਿ ਕੋ ਨਾਮੁ ॥**
**ਨਿਸਿਦਿਨ ਜੋ ਨਾਨਕ ਭਜੈ ਸਫਲ ਹੋਹਿ ਤਿਹ ਕਾਮ ॥ ੨੦ ॥**

ਪ੍ਰਭੂ-ਪ੍ਰੇਮ ਨਾਮ-ਭਗਤੀ ਹੈ। ਨਾਮ-ਭਗਤੀ ਨਾਲ ਸੁਮਤਿ ਆਉਂਦੀ ਹੈ—ਗਿਆਨ, ਧਿਆਨ, ਤਤ ਬੁਧਿ ਮਿਲਦੇ ਹਨ। ਸੁਮਤਿ ਆਉਂਦੀ ਹੈ ਤਾਂ ਦੁਰਮਤਿ ਉਥੇ ਨਹੀਂ ਠਹਿਰ ਸਕਦੀ। ਸੁਮਤਿ ਨਾਲ ਸ਼ੁਭ ਕਰਨੀ ਆਉਂਦੀ ਹੈ; ਕਰਨੀ ਸ਼ੁਭ ਹੋ ਜਾਵੇ ਤਾਂ ਭੈ ਨਹੀਂ ਰਹਿੰਦਾ। ਸੁਣਿਐ ਦੂਖ ਪਾਪ ਦਾ ਨਾਸ਼ ਹੁੰਦਾ ਹੈ। ਨਾਮ-ਸਿਮਰਨ ਭੈ ਨਾਸ਼ ਕਰਦਾ ਹੈ। ਪ੍ਰਭੂ ਸਤਿ ਹੈ, ਉਸ ਦਾ ਨਾਮ ਸਤਿ ਹੈ। ਸਤਿ ਨੂੰ ਸਿਮਰਨਾ, ਵਿਚਾਰਨਾ ਤੇ ਧਾਰਨ ਕਰਨਾ ਭਗਤੀ ਹੈ।

(੨੧)

**ਜਿਹਬਾ ਗੁਨ ਗੋਬਿੰਦ ਭਜਹੁ ਕਰਨ ਸੁਨਹੁ ਹਰਿਨਾਮ ॥**

**ਕਹੁ ਨਾਨਕ ਸੁਨ ਰੇ ਮਨਾ ਪਰਹਿ ਨ ਜਮ ਕੈ ਧਾਮ** ॥ ੨੧ ॥

ਸਿਮਰਨ ਸਾਰੀ ਸ਼ਖ਼ਸੀਅਤ ਨੂੰ ਨਵੇਂ ਪਾਸੇ ਮੋੜਦਾ ਹੈ। ਜੀਭ, ਕੰਨ ਤੇ ਸਾਰੇ ਇੰਦ੍ਰੇ ਸਿਮਰਨ ਕਰਦੇ ਹਨ। ਇਸ ਤਰ੍ਹਾਂ ਸਾਰੇ ਇੰਦ੍ਰੇ ਸਤਿ-ਕਰਮ ਵਿਚ ਲਗਦੇ ਹਨ। ਸਾਰੀ ਸ਼ਖ਼ਸੀਅਤ ਨਾਮ ਜਾਂ ਗੋਬਿੰਦ-ਗੁਣਾਂ ਨੂੰ ਗ੍ਰਹਿਣ ਕਰਦੀ ਹੈ। ਇਹੋ ਨਰਕ ਤੋਂ ਬਚਣ ਤੇ ਮੁਕਤੀ ਜਾਂ ਪ੍ਰਭੂ-ਪ੍ਰਾਪਤੀ ਦਾ ਤਰੀਕਾ ਹੈ।

(੨੨)

**ਜੋ ਪ੍ਰਾਨੀ ਮਮਤਾ ਤਜੈ ਲੋਭ ਮੋਹ ਅਹੰਕਾਰ ॥**

**ਕਹੁ ਨਾਨਕ ਆਪਨ ਤਰੈ ਅਉਰਨ ਲੇਤ ਉਧਾਰ** ॥ ੨੨ ॥

ਮੁਕਤਿ ਉਹ ਹੈ ਜੋ ਮਮਤਾ, ਲੋਭ, ਮੋਹ, ਅਹੰਕਾਰ ਤੋਂ ਮੁਕਤਿ ਹੋਇਆ ਹੈ। ਜੋ ਆਦਮੀ ਇਨ੍ਹਾਂ ਕਮਜ਼ੋਰੀਆਂ ਤੋਂ ਉਚੇਰਾ ਹੋ ਜਾਂਦਾ ਹੈ, ਉਹ ਜੀਵਨ ਵਿਚ ਸਫ਼ਲ ਮੰਨਿਆ ਜਾਂਦਾ ਹੈ। ਉਸ ਦੀ ਮਿਸਾਲ ਹੋਰਾਂ ਨੂੰ ਵੀ ਬਲ ਦਿੰਦੀ ਹੈ ਅਤੇ ਉਹ ਉਸ ਦੀ ਰਹਿਣੀ ਅਪਣਾ ਕੇ ਤਰ ਜਾਂਦੇ ਹਨ। ਆਦਰਸ਼ਕ ਆਦਮੀ (ਭਗਤ) ਦੀ ਮਿਸਾਲ ਆਦਰਸ਼ਕ ਆਦਮੀ ਬਣਨ ਲਈ ਉਤਸਾਹ ਦਿੰਦੀ ਹੈ।

(੨੩)

**ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ ॥**

**ਇਨ ਮਹਿ ਕਛੁ ਸਾਚੋ ਨਹੀ ਨਾਨਕ ਬਿਨੁ ਭਗਵਾਨ** ॥ ੨੩ ॥

ਗਿਆਨੀ ਜਾਣਦਾ ਹੈ ਕਿ ਇਹ ਰਚਨਾ ਸੁਪਨਾ ਹੈ ਜਾਂ ਤਮਾਸ਼ਾ (ਖੇਲ) ਹੈ। ਕੇਵਲ ਕਰਤਾਪੁਰਖ ਰਚਣਹਾਰ, ਸਤਿ ਹੈ। ਗਿਆਨੀ ਅਸਤਿ ਨੂੰ ਮੋਹ ਨਹੀਂ ਕਰਦਾ, ਸਤਿ ਨੂੰ ਪ੍ਰੇਮ ਕਰਦਾ ਹੈ। ਸਤਿ ਹੀ ਆਸਰਾ ਦੇ ਸਕਦਾ ਹੈ, ਅਸਤਿ ਦਾ ਆਸਰਾ ਨਿਰਮੂਲ ਹੈ।

(੨੪)

**ਨਿਸਦਿਨਿ ਮਾਇਆ ਕਾਰਨੇ ਪ੍ਰਾਨੀ ਡੋਲਤ ਨੀਤ ॥**

**ਕੋਟਨ ਮਹਿ ਨਾਨਕ ਕੋਊ ਨਾਰਾਇਨ ਜਿਹ ਚੀਤਿ** ॥ ੨੪ ॥

ਮਾਇਆ ਦਾ ਮੋਹ ਅਤੇ ਪ੍ਰਭੂ ਪ੍ਰੇਮ ਇਕੱਠੇ ਨਹੀਂ ਹੋ ਸਕਦੇ। ਪ੍ਰੇਮ ਸਾਰੇ ਹਿਰਦੇ ਨਾਲ ਕਰਨਾ ਹੁੰਦਾ ਹੈ। ਇਸ ਲਈ ਕ੍ਰੋੜਾਂ ਵਿਚ ਕੋਈ ਹੈ ਜਿਹੜਾ ਪ੍ਰਭੂ-ਪ੍ਰੇਮੀ ਹੈ। ਸਾਰਾ ਜਗਤ ਮਾਇਆ-ਮੋਹ ਵਿਚ ਬੰਨ੍ਹਿਆ ਪਿਆ ਹੈ। ਪਰ ਮਾਇਆ ਮੋਹ ਵਿਚ ਭਟਕਣਾ ਹੈ, ਦੁਆਰੇ ਦੁਆਰੇ ਤੇ ਡੋਲਣਾ ਹੈ। ਸਤਿ ਤੋਂ ਬੇਮੁਖਤਾ ਹੈ। ਪ੍ਰਭੂ-ਪ੍ਰੇਮ ਵਿਚ ਅਡੋਲਤਾ ਹੈ, ਉਹ ਸ਼ਾਂਤੀ, ਅਨੰਦ ਦਾ ਘਰ ਹੈ। ਮਾਇਆ ਅਸ਼ਾਂਤੀ, ਚਿੰਤਾ ਦਾ ਘਰ ਹੈ।

(੨੫)

**ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ ॥**

**ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ** ॥ ੧੫ ॥

ਪ੍ਰਭੂ ਸੱਤਾ ਹੈ। ਰਚਨਾ ਉਸ ਸੱਤਾ 'ਚੋਂ ਉਸ ਤਰ੍ਹਾਂ ਉਭਰੀ ਹੈ ਜਿਵੇਂ ਸਾਗਰ ਦੇ

ਪਾਣੀ ਵਿਚੋਂ ਬੁਲਬਲੇ ਉਠਦੇ ਹਨ ਜੋ ਵਿਚੋਂ ਖ਼ਾਲੀ ਪੋਲ ਹੀ ਹੁੰਦੇ ਹਨ ਅਤੇ ਥੋੜ੍ਹੇ ਹੀ ਸਮੇਂ ਵਿਚ ਲੋਪ ਹੋ ਜਾਂਦੇ ਹਨ। ਮਾਇਆ ਦੀ ਹਸਤੀ ਬੁਲਬੁਲੇ ਵਰਗੀ ਹੈ ਅਤੇ ਸਾਰਾ ਸੰਸਾਰ ਇਸ ਦੇ ਮੋਹ ਵਿਚ ਬੰਨ੍ਹਿਆ ਪਿਆ ਹੈ।

(੨੬)

**ਪ੍ਰਾਨੀ ਕਛੂ ਨ ਚੇਤਈ ਮਦਿ ਮਾਇਆ ਕੈ ਅੰਧੁ ॥**
**ਕਹੁ ਨਾਨਕ ਬਿਨੁ ਹਰਿ ਭਜਨ ਪਰਤ ਤਾਹਿ ਜਮ ਫੰਧ ॥ ੨੬ ॥**

ਅਗਿਆਨਤਾ ਕਾਰਨ ਮਾਇਆ-ਮੋਹ ਹੈ। ਇਸ ਮੋਹ ਵਿਚ ਸਤਿ ਦੀ ਸੋਝੀ ਨਹੀਂ ਰਹਿੰਦੀ। ਮਾਇਆ-ਮੋਹ ਵਿਚ ਸਿਮਰਨ ਨਹੀਂ ਹੋ ਸਕਦਾ। ਮਾਇਆ-ਮੋਹ ਕਾਰਨ ਤੇ ਹੰਕਾਰ, ਹਉਮੈ ਹੀ ਵਧਦੇ ਹਨ। ਇਹੋ ਮੌਤ ਤੇ ਨਰਕ ਦੇ ਰਸਤੇ ਹਨ।

(੨੭)

**ਜਉ ਸੁਖ ਕਉ ਚਾਹੈ ਸਦਾ ਸਰਨਿ ਰਾਮ ਕੀ ਲੇਹ ॥**
**ਕਹੁ ਨਾਨਕ ਸੁਨਿ ਰੇ ਮਨਾ ਦੁਰਲਭ ਮਾਨੁਖ ਦੇਹ ॥ ੨੭ ॥**

ਮਨੁੱਖਾ ਜਨਮ ਅਮੋਲਕ ਹੈ। ਮਨੁੱਖੀ ਸਰੀਰ ਪ੍ਰਭੂ-ਪ੍ਰਾਪਤੀ ਲਈ ਮਹਾਨ ਸਾਧਨ ਹੈ। ਇਹ ਸਿਮਰਨ ਹੀ ਹੈ ਜੋ ਜੀਵਨ ਨੂੰ ਸੁਖੀ ਬਣਾ ਸਕਦਾ ਹੈ। ਮਨੁੱਖ ਦੀ ਹੋਣੀ ਸੁਖ ਹੈ। ਸਿਮਰਨ ਮਾਇਆ ਮੋਹ ਵਿਚੋਂ ਨਿਕਲਣਾ ਹੈ ਅਤੇ ਪ੍ਰਭੂ-ਪ੍ਰੇਮ ਵਿਚ ਵਿਚਰਨਾ ਹੈ। ਸਭ ਕੁਝ ਤੋਂ ਨਿਰਲੇਪ ਹੋ ਕੇ ਕੇਵਲ ਪ੍ਰਭੂ ਨੂੰ ਸਤਿ ਸਮਝਣਾ ਤੇ ਉਸ ਆਸਰੇ ਹੋ ਰਹਿਣਾ ਸਰਣ ਹੈ।

(੨੮)

**ਮਾਇਆ ਕਾਰਨਿ ਧਾਵਹੀ ਮੂਰਖ ਲੋਗ ਅਜਾਨ ॥**
**ਕਹੁ ਨਾਨਕ ਬਿਨੁ ਹਰਿ ਭਜਨਿ ਬਿਰਥਾ ਜਨਮੁ ਸਿਰਾਨ ॥ ੨੮ ॥**

ਅਗਿਆਨੀ ਦਾ ਜੀਵਨ ਮਾਇਆ ਦੇ ਧੰਦਿਆਂ ਵਿਚ ਲੰਘਦਾ ਹੈ। ਮਾਇਆ ਦੇ ਧੰਦਿਆਂ ਵਿਚ ਖਚਤ ਹੋਣ ਕਾਰਨ ਪ੍ਰਭੂ ਸਿਮਰਨ ਦਾ ਧਿਆਨ ਨਹੀਂ ਰਹਿੰਦਾ। ਇਸ ਤਰ੍ਹਾਂ ਜੀਵਨ ਨਿਸਫਲ ਜਾਂਦਾ ਹੈ। ਜੀਵਨ ਦਾ ਪਰਯੋਜਨ ਮਾਇਆ ਇਕੱਠੀ ਕਰਨਾ ਨਹੀਂ, ਨਾਮ-ਧਨ ਸੰਚਣਾ ਹੈ। ਉਹ ਅਸਤਿ ਹੈ, ਇਹ ਸਤਿ ਹੈ।

(੨੯)

**ਜੋ ਪ੍ਰਾਨੀ ਨਿਸਿਦਿਨਿ ਭਜੈ ਰੂਪ ਰਾਮ ਤਿਹ ਜਾਨੁ ॥**
**ਹਰਿ ਜਨ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ ॥ ੨੯ ॥**

ਜਿਥੇ ਪ੍ਰਭੂ-ਸਿਮਰਨ ਹੈ, ਉਥੇ ਪ੍ਰਭੂ ਆਪ ਹੈ। ਜਿਸ ਹਿਰਦੇ ਵਿਚ ਪ੍ਰਭੂ-ਸਿਮਰਨ ਹੈ, ਉਥੇ ਹੀ ਪ੍ਰਭੂ-ਨਿਵਾਸ ਹੈ। ਇਸ ਲਈ ਭਗਤ ਦੇ ਹਿਰਦੇ ਵਿਚ ਪ੍ਰਭੂ ਦਾ ਨਿਵਾਸ ਹੈ, ਭਗਤ ਤੇ ਪ੍ਰਭੂ ਇਕੋ ਹਨ। ਦੋਹਾਂ ਦੇ ਕਰਤੱਵ ਇਕੋ ਹਨ। ਜੋ ਦਿਨ ਰਾਤ ਸਿਮਰਨ ਵਿਚ ਰਹਿੰਦੇ ਹਨ, ਉਹ ਪ੍ਰਭੂ ਤੋਂ ਵੱਖਰੇ ਨਹੀਂ।

(੩੦)

**ਮਨੁ ਮਾਇਆ ਮਹਿ ਫਧਿ ਰਹਿਓ ਬਿਸਰਿਓ ਗੋਬਿੰਦ ਨਾਮ ॥**
**ਕਹੁ ਨਾਨਕ ਬਿਨੁ ਹਰਿ ਭਜਨ ਜੀਵਨ ਕਉਨੇ ਕਾਮ ॥ ੩੦ ॥**

ਮਨ ਸ਼ਕਤੀਸ਼ਾਲੀ ਹੈ। ਪਰ ਇਹ ਜਾਂ ਸਿਮਰਨ ਵਿਚ ਲਗ ਸਕਦਾ ਹੈ ਜਾਂ ਮਾਇਆ ਵਿਚ। ਆਮ ਕਰਕੇ ਇਹ ਮਾਇਆ ਵਲ ਖਿਚਿਆ ਜਾਂਦਾ ਹੈ। ਕਿਉਂਕਿ ਇਹ ਆਪ ਵੀ ਪੰਜ ਤੱਤਾਂ ਦੀ ਰਚਨਾ ਹੈ ਭਾਵੇਂ ਇਸ ਵਿਚ ਜੋਤਿ ਵੀ ਹੈ। ਮਾਇਆ ਵਿਚ ਫਸਿਆ ਮਨ ਸਿਮਰਨ ਵਿਚ ਨਹੀਂ ਲਗਦਾ। ਇਸ ਤਰ੍ਹਾਂ ਜੀਵਨ ਨਿਸਫ਼ਲ ਰਹਿੰਦਾ ਹੈ।

(੩੧)

**ਪ੍ਰਾਨੀ ਰਾਮ ਨ ਚੇਤਈ ਮਦਿ ਮਾਇਆ ਕੈ ਅੰਧੁ ॥**
**ਕਹੁ ਨਾਨਕ ਹਰਿ ਭਜਨ ਬਿਨੁ ਪਰਤ ਤਾਹਿ ਜਮ ਫੰਧ ॥ ੩੧ ॥**

ਜੀਵ ਮਾਇਆ ਦੀ ਮਸਤੀ ਵਿਚ ਪਰਮਾਤਮਾ ਨੂੰ ਭੁਲ ਜਾਂਦੇ ਹਨ। ਇਹ ਮਸਤੀ ਅਗਿਆਨਤਾ ਹੈ। ਸਿਮਰਨ ਬਿਨਾਂ ਦੁਖ ਹੀ ਦੁਖ ਹੈ। ਮਾਇਆ ਨਾਲ ਨਾ ਇਥੇ ਸੁਖ ਹੈ, ਨਾ ਅੱਗੇ।

(੩੨)

**ਸੁਖ ਮੈ ਬਹੁ ਸੰਗੀ ਭਏ ਦੁਖ ਮਹਿ ਸੰਗਿ ਨ ਕੋਇ ॥**
**ਕਹੁ ਨਾਨਕ ਹਰਿ ਭਜੁ ਮਨਾ ਅੰਤਿ ਸਹਾਈ ਹੋਇ ॥ ੩੨ ॥**

ਮਾਇਆ ਦੇ ਛਿਨ-ਭੰਗਰੀ ਸੁਖ ਵਿਚ ਸਾਕ-ਸਬੰਧੀ ਤੇ ਦੋਸਤ-ਮਿੱਤਰ ਆਲੇ-ਦੁਆਲੇ ਇਕੱਠੇ ਹੁੰਦੇ ਹਨ। ਪਰ ਇਹ ਸੰਗੀ ਮਾਇਆਧਾਰੀ ਨੂੰ ਦੁਖ ਤੇ ਮੌਤ ਤੋਂ ਬਚਾ ਨਹੀਂ ਸਕਦੇ। ਪ੍ਰਭੂ ਐਸਾ ਸੰਗੀ ਹੈ ਜੋ ਦੁਖ ਤੋਂ ਬਚਾ ਸਕਦਾ ਹੈ ਅਤੇ ਮੌਤ ਮਗਰੋਂ ਆਪਣੇ ਨਾਲ ਮਿਲਾ ਸਕਦਾ ਹੈ ਤੇ ਇਸ ਤਰ੍ਹਾਂ ਦਾ ਜੀਵਨ ਦੇ ਸਕਦਾ ਹੈ। ਆਪਣੇ ਨਾਲ ਮਿਲਾ ਲੈਣਾ ਹੀ ਪ੍ਰਭੂ ਦੀ ਸਹਾਇਤਾ ਹੈ।

(੩੩)

**ਜਨਮ ਜਨਮ ਭਰਮਤ ਫਿਰਿਓ ਮਿਟਿਓ ਨ ਜਮ ਕੋ ਤ੍ਰਾਸੁ ॥**
**ਕਹੁ ਨਾਨਕ ਹਰਿ ਭਜੁ ਮਨਾ ਨਿਰਭੈ ਪਾਵਹਿ ਬਾਸੁ ॥ ੩੩ ॥**

ਮਾਇਆ ਦੇ ਮੋਹ ਵਿਚ ਜਨਮ-ਮਰਨ ਦਾ ਚੱਕਰ ਹੀ ਹੈ। ਹਰ ਜਨਮ ਮਗਰੋਂ ਭੈ-ਦਾਇਕ ਮੌਤ ਹੈ। ਹਰ ਮੌਤ ਮਗਰੋਂ ਮੰਦੇ ਕਰਮਾਂ ਦੀ ਸਜ਼ਾ ਹੈ। ਨਿਰਭੈ ਪਦਵੀ ਤਾਂ ਸਿਮਰਨ ਨਾਲ ਹੀ ਮਿਲਦੀ ਹੈ। ਨਿਰਭੈ ਪਦਵੀ ਹੈ ਪ੍ਰਭੂ ਮਿਲਾਪ। ਇਹ ਪਦਵੀ ਸਥਿਰ ਰਹਿੰਦੀ ਹੈ। ਨਾ ਹੀ ਇਹ ਨਾਸ਼ ਹੁੰਦੀ ਹੈ, ਨਾ ਹੀ ਕੋਈ ਖੋਹ ਸਕਦਾ ਹੈ।

(੩੪)

**ਜਤਨ ਬਹੁਤੁ ਮੈ ਕਰਿ ਰਹਿਓ ਮਿਟਿਓ ਨ ਮਨ ਕੋ ਮਾਨੁ ॥**
**ਦੁਰਮਤਿ ਸਿਉ ਨਾਨਕੁ ਫਧਿਓ ਰਾਖਿ ਲੇਹੁ ਭਗਵਾਨ ॥ ੩੪ ॥**

ਮਨ ਨੂੰ ਮਾਇਆ ਦੇ ਮਦ ਤੋਂ ਹਟਾ ਕੇ ਪ੍ਰਭੂ ਵਲ ਲਗਾਣ ਲਈ ਤੀਰਥ, ਵਰਤ, ਨੇਮ, ਪੁੰਨ, ਦਾਨ, ਜਪ, ਤਪ ਕੀਤੇ ਜਾਂਦੇ ਹਨ। ਪਰ ਇਨ੍ਹਾਂ ਨਾਲ ਸਗੋਂ ਮਨ ਦੀ ਹਉਮੈ ਹੋਰ ਵਧਦੀ ਹੈ। ਇਸ ਕਰਕੇ ਆਵਾਗਵਨ ਦਾ ਚੱਕਰ ਚਲਦਾ ਰਹਿੰਦਾ ਹੈ। ਮਨ ਦੁਰਮਤਿ ਦੇ ਵਸ ਹਉਮੈ ਵਿਚ ਐਸੇ ਕਰਮ ਕਰਦਾ ਹੈ ਕਿ ਉਹ ਜਨਮ-ਮਰਨ ਵਿਚ ਬੱਝਾ ਰਹੇ। ਹਉਮੈ ਤੇ ਦੁਰਮਤਿ ਦੇ ਨਾਸ਼ ਲਈ ਕੇਵਲ ਪ੍ਰਭੂ ਭਗਤੀ ਸਹਾਈ ਹੈ। ਭਗਤੀ ਪ੍ਰਭੂ ਦੀ ਆਪਣੀ ਹੀ

ਕ੍ਰਿਪਾ ਨਾਲ ਮਿਲਦੀ ਹੈ। ਉਸ ਦੇ ਦਰ ਤੇ ਢਹਿ ਪੈਣ ਨਾਲ ਉਹ ਕ੍ਰਿਪਾ ਕਰਦਾ ਹੈ।

(੩੫)

**ਬਾਲ ਜੁਆਨੀ ਅਰੁ ਬਿਰਧਿ ਫੁਨਿ ਤੀਨਿ ਅਵਸਥਾ ਜਾਨਿ ॥**
**ਕਹੁ ਨਾਨਕ ਹਰਿ ਭਜਨ ਬਿਨੁ ਬਿਰਥਾ ਸਭ ਹੀ ਮਾਨ ॥ ੩੫ ॥**

ਸਿਮਰਨ ਨਾਲ ਹੀ ਜੀਵਨ ਦੀ ਸੋਭਾ ਹੈ। ਸਿਮਰਨ ਬਿਨਾਂ ਜੀਵਨ ਦੀ ਕੋਈ ਅਵਸਥਾ ਵੀ ਸੋਭਾ ਨਹੀਂ ਪਾਉਂਦੀ। ਬਾਲ, ਜੁਆਨੀ, ਬਿਰਧ ਤਿੰਨਾਂ ਹੀ ਹਾਲਤਾਂ ਵਿਚ ਭਗਤੀ ਹੀ ਮਨੁਖ ਨੂੰ ਸੁਭਾਇਮਾਨ ਕਰਦੀ ਹੈ। ਭਗਤੀ ਹੋਵੇ ਤਾਂ ਜੀਵਨ ਫ਼ਖ਼ਰ ਦੀ ਗੱਲ ਹੈ। ਭਗਤੀ ਬਿਨਾਂ ਹੰਕਾਰ ਵਧਦਾ ਹੈ ਅਤੇ ਹਰ ਅਵਸਥਾ ਨਿਸਫ਼ਲ ਹੋ ਜਾਂਦੀ ਹੈ।

(੩੬)

**ਕਰਣੋ ਹੁਤੋ ਸੁ ਨਾ ਕੀਓ ਪਰਿਓ ਲੋਭ ਕੈ ਫੰਧ ॥**
**ਨਾਨਕ ਸਮਿਓ ਰਮਿ ਗਇਓ ਅਬ ਕਿਉ ਰੋਵਤ ਅੰਧ ॥ ੩੬ ॥**

ਜੀਵਨ ਦਾ ਸਮਾਂ ਬੜਾ ਅਮੋਲਕ ਹੈ। ਪ੍ਰਭੂ ਵਲੋਂ ਨਿਸਚਿਤ ਕੀਤਾ ਜੀਵਨ ਦਾ ਪ੍ਰਯੋਜਨ ਭਗਤੀ ਹੈ। ਭਗਤੀ ਹੀ ਕਰਨ ਯੋਗ ਕਾਰਜ ਹੈ। ਪਰ ਮਾਇਆ ਦੇ ਲੋਭ ਵਿਚ ਜੀਵ ਮਾਇਆ ਦੇ ਧੰਦੇ ਕਰਦਾ ਰਹਿੰਦਾ ਹੈ ਤੇ ਜੀਵਨ ਦਾ ਸਮਾਂ ਨਿਸਫਲ ਗਵਾ ਲੈਂਦਾ ਹੈ। ਜੀਵਨ ਨਿਸਫਲ ਹੋ ਜਾਵੇ ਤਾਂ ਪਛਤਾਵਾ ਹੁੰਦਾ ਹੈ। ਪਰ ਫਿਰ ਕੁਝ ਨਹੀਂ ਬਣ ਸਕਦਾ, ਫਿਰ ਤੇ ਹੋਰ ਜਨਮ ਹੈ।

(੩੭)

**ਮਨੁ ਮਾਇਆ ਮੈ ਰਮਿ ਰਹਿਓ ਨਿਕਸਤ ਨਾਹਨਿ ਮੀਤ ॥**
**ਨਾਨਕ ਮੂਰਤਿ ਚਿਤ੍ਰ ਜਿਉ ਛਾਡਿਤ ਨਾਹਨਿ ਭੀਤ ॥ ੩੭ ॥**

ਮਨ ਤੇ ਮਾਇਆ ਚਿਤਰੀ ਜਾਂਦੀ ਹੈ ਜਿਵੇਂ ਕੰਧ ਤੇ ਮੁਸੱਵਰ ਦੀ ਤਸਵੀਰ ਚਿਤਰੀ ਜਾਂਦੀ ਹੈ। ਜਿਵੇਂ ਚਿਤਰੀ ਹੋਈ ਤਸਵੀਰ ਕੰਧ ਵਿਚੋਂ ਨਿਕਲ ਨਹੀਂ ਸਕਦੀ, ਤਿਵੇਂ ਮਾਇਆ ਦਾ ਮੋਹ ਮਨ ਵਿਚੋਂ ਨਹੀਂ ਨਿਕਲ ਸਕਦਾ। ਮਾਇਆ ਵਿਚ ਲਗੇ ਮਨ ਵਿਚ ਮਾਇਆ ਸਮਾ ਜਾਂਦੀ ਹੈ।

(੩੮)

**ਨਰ ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ ॥**
**ਚਿਤਵਤ ਰਹਿਓ ਠਗਉਰ ਨਾਨਕ ਫਾਸੀ ਗਲਿ ਪਰੀ ॥ ੩੮ ॥**

ਮਾਇਆ ਦੇ ਲੋਭ ਵਿਚ ਮਨੁੱਖ ਕਈ ਵਿਉਂਤਾਂ ਬਣਾਉਂਦਾ ਹੈ। ਇਹ ਸਾਰੀਆਂ ਵਿਉਂਤਾਂ ਠਗੀ ਕਰਨ ਦੀਆਂ ਹੁੰਦੀਆਂ ਹਨ। ਮਾਇਆ ਪਾਪਾਂ ਬਾਝੋਂ ਇਕੱਠੀ ਨਹੀਂ ਹੁੰਦੀ ਪਰ ਅਟੱਲ ਨਿਯਮ ਇਹ ਵੀ ਹੈ ਕਿ ਪਾਪੀ ਦੇ ਮਾਰਨ ਲਈ ਪਾਪ ਹੀ ਕਾਫ਼ੀ ਹੈ। ਹੋਰਾਂ ਨੂੰ ਠੱਗਦਾ, ਪਾਪੀ ਆਪ ਹੀ ਠਗਿਆ ਜਾਂਦਾ ਹੈ ਅਤੇ ਦੁਖ ਸਹਿੰਦਾ ਹੈ। ਪ੍ਰਭੂ ਡਾਢਾ ਹੈ। ਪਾਪੀ ਮਨੁੱਖ ਹੋਰ ਵਿਉਂਤ ਬਣਾਂਦਾ ਹੈ, ਅਗੋਂ ਹੋਰ ਵਾਪਰਦਾ ਹੈ। ਹੋਤਾਂ ਲਈ ਫਾਹੀ ਲਾਂਦਾ ਆਪ ਹੀ ਉਸ ਵਿਚ ਫ਼ਸ ਜਾਂਦਾ ਹੈ।

(੩੯)

**ਜਤਨ ਬਹੁਤ ਸੁਖ ਕੇ ਕੀਏ ਦੁਖ ਕੋ ਕੀਓ ਨ ਕੋਇ ॥**
**ਕਹੁ ਨਾਨਕ ਸੁਨ ਰੇ ਮਨਾ ਹਰਿ ਭਾਵੈ ਸੋ ਹੋਇ ॥ ੩੯ ॥**

ਸੁਖ ਲਈ ਮਨੁੱਖ ਮਾਇਆ ਇਕੱਤਰ ਕਰਨ ਦਾ ਯਤਨ ਕਰਦਾ ਹੈ। ਮਾਇਆ ਲਈ ਪਾਪ ਕਰਦਾ ਹੈ, ਪਾਪ ਦੀ ਸਜ਼ਾ ਹੁੰਦੀ ਹੈ ਤੇ ਦੁਖ ਮਿਲਦਾ ਹੈ। ਇਸ ਤਰ੍ਹਾਂ ਝੂਠੇ ਸੁਖ ਦੀ ਲਾਲਸਾ ਦੁਖ ਰੂਪ ਹੋ ਜਾਂਦੀ ਹੈ। ਦੁਖ ਨੂੰ ਰੋਕਣ ਲਈ ਤੇ ਸਿਮਰਨ ਦੀ ਲੋੜ ਹੈ। ਪਰ ਸਿਮਰਨ ਕਰਦਾ ਨਹੀਂ। ਹੁਕਮ-ਰਜ਼ਾ ਨੇ ਜ਼ਰੂਰ ਵਾਪਰਨਾ ਹੈ। ਇਸ ਨੂੰ ਕੋਈ ਰੋਕ ਨਹੀਂ ਸਕਦਾ।

(੪੦)

**ਜਗਤੁ ਭਿਖਾਰੀ ਫਿਰਤੁ ਹੈ ਸਭ ਕੋ ਦਾਤਾ ਰਾਮੁ ॥**
**ਕਹੁ ਨਾਨਕ ਮਨ ਸਿਮਰੁ ਤਿਹ ਪੂਰਨ ਹੋਵਹਿ ਕਾਮ ॥ ੪੦ ॥**

ਜਗਤ ਸੁਖ ਦਾ ਭਿਖਾਰੀ ਹੈ। ਪਰ ਸੁਖ ਪ੍ਰਭੂ ਦੇ ਭਾਣੇ ਵਿਚ ਹੈ। ਜਿਸ ਨੂੰ ਆਪਣੀ ਕ੍ਰਿਪਾ ਨਾਲ ਆਪਣੀ ਭਗਤੀ ਦੇ ਦਿੰਦਾ ਹੈ, ਉਹ ਸੁਖੀ ਹੁੰਦਾ ਹੈ। ਮਨ ਨੂੰ ਮਾਇਆ ਵਲੋਂ ਹਟਾ ਕੇ ਸਿਮਰਨ ਵਿਚ ਲਾਉਣ ਨਾਲ ਜੀਵਨ-ਪਰਯੋਜਨ ਪ੍ਰਾਪਤ ਹੁੰਦਾ ਹੈ।

(੪੧)

**ਝੂਠੇ ਮਾਨੁ ਕਹਾ ਕਰੈ ਜਗੁ ਸੁਪਨੇ ਜਿਉ ਜਾਨਿ ॥**
**ਇਨ ਮਹਿ ਕਛੁ ਤੇਰੋ ਨਹੀ ਨਾਨਕ ਕਹਿਓ ਬਖਾਨਿ ॥ ੪੧ ॥**

ਜੋ ਜਗ-ਰਚਨਾ ਜਾਂ ਮਾਇਆ ਹੈ ਹੀ ਅਸਤਿ ਉਹ ਕਿਸੇ ਦੀ ਮਾਲਕੀ ਕੀ ਬਣੇਗੀ; ਜੇ ਉਹ ਆਪਣੀ ਹੀ ਨਹੀਂ ਤਾਂ ਉਸ ਦਾ ਮਾਣ ਵੀ ਝੂਠਾ ਹੈ। ਸੁਪਨੇ ਦਾ ਰਾਜ ਤੇ ਕੋਈ ਰਾਜ ਨਹੀਂ ਹੈ, ਨਿਰਾ ਛਲਾਵਾ ਹੈ। ਸੰਤਾਂ ਦਾ ਅਨੁਭਵ ਤੇ ਤਜਰਬਾ ਦਸਦੇ ਹਨ ਕਿ ਜਗ-ਰਚਨਾ ਝੂਠ ਹੈ। ਪਰ ਪ੍ਰਭੂ ਸਤਿ ਹੈ, ਉਸ ਦਾ ਨਾਮ ਸਤਿ ਹੈ, ਇਸ ਲਈ ਨਾਮ ਧਨ ਸਤਿ ਹੈ ਅਤੇ ਭਰੋਸੇ ਯੋਗ ਸੰਗੀ ਹੈ।

(੪੨)

**ਗਰਬੁ ਕਰਤੁ ਹੈ ਦੇਹ ਕੋ ਬਿਨਸੈ ਛਿਨ ਮਹਿ ਮੀਤਿ ॥**
**ਜਿਹ ਪ੍ਰਾਨੀ ਹਰਿ ਜਸੁ ਕਹਿਓ ਨਾਨਕ ਤਿਹਿ ਜਗੁ ਜੀਤਿ ॥ ੪੨ ॥**

ਜੇ ਸਾਰੀ ਜਗ-ਰਚਨਾ ਸੁਪਨਾ ਹੈ ਤਾਂ ਆਪਣਾ ਸਰੀਰ ਵੀ ਅਸਤਿ ਹੈ ਕਿਉਂਕਿ ਇਹ ਵੀ ਛਿਨ ਵਿਚ ਨਾਸ਼ ਹੋ ਜਾਂਦਾ ਹੈ। ਸੋ ਸਰੀਰ ਦਾ ਗਰਬ ਵੀ ਝੂਠਾ ਹੈ। ਸਰੀਰ ਦੇ ਪਾਲਣ ਲਈ ਪਾਪ ਕਰਨਾ ਮੂਰਖਤਾ ਹੈ। ਉਨ੍ਹਾਂ ਨੇ ਮਾਇਆ ਨੂੰ ਜਿਤਿਆ ਹੈ ਜਿਨ੍ਹਾਂ ਨਾਮ ਜਪਿਆ ਹੈ। ਉਹ ਤ੍ਰੈਗੁਣੀ ਸੰਸਾਰ ਦੇ ਮੋਹ ਵਿਚ ਨਹੀਂ ਫਸਦੇ।

(੪੩)

**ਜਿਹ ਘਟਿ ਸਿਮਰਨੁ ਰਾਮ ਕੋ ਸੋ ਨਰੁ ਮੁਕਤਾ ਜਾਨੁ ॥**
**ਤਿਹ ਨਰ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ ॥ ੪੩ ॥**

ਸੰਤਾਂ ਦੇ ਅਨੁਭਵ ਦੀ ਪੱਕੀ ਸਿਖਿਆ ਇਹ ਹੈ ਕਿ ਰਾਮ ਨਾਮ ਦਾ ਸਿਮਰਨ ਮੁਕਤੀ

ਦਾਤਾ ਹੈ। ਰਾਮ ਨਾਮ ਸਰੀਰ ਦੇ ਮੋਹ ਤੇ ਗਰਬ ਵਿਚੋਂ ਕੱਢਦਾ ਹੈ ਅਤੇ ਸਤਿ ਨਾਲ ਜੋੜਦਾ ਹੈ। ਇਹੋ ਮੁਕਤੀ ਹੈ। ਮੁਕਤ ਅਵਸਥਾ ਨੂੰ ਪ੍ਰਾਪਤ ਕਰਨ ਵਾਲਾ ਗੁਰਮੁਖ ਪ੍ਰਭੂ ਨਾਲ ਇਕਮਿਕ ਹੁੰਦਾ ਹੈ।

(੪੪)

**ਏਕ ਭਗਤਿ ਭਗਵਾਨ ਜਿਹ ਪ੍ਰਾਨੀ ਕੈ ਨਾਹਿ ਮਨਿ ॥**
**ਜੈਸੇ ਸੂਕਰ ਸੁਆਨ ਨਾਨਕ ਮਾਨੋ ਤਾਹਿ ਤਨ ॥ ੪੪ ॥**

ਹਰ ਪ੍ਰਾਣੀ ਲਈ ਪ੍ਰਭੂ ਭਗਤੀ ਜ਼ਰੂਰੀ ਹੈ, ਪਰ ਜੇ ਮਨੁੱਖ ਇਸ ਪਾਸੇ ਨਹੀਂ ਲਗਦਾ ਤਾਂ ਮਨੁੱਖੀ ਸਰੀਰ ਵੀ ਸੂਰ ਤੇ ਕੁੱਤੇ ਤੋਂ ਚੰਗੇਰਾ ਨਹੀਂ ਹੈ। ਉਹ ਸਿਮਰਨ ਤੋਂ ਅਚੇਤ ਹਨ, ਇਹ ਵੀ ਉਸੇ ਤਰ੍ਹਾਂ ਹੈ।

(੪੫)

**ਸੁਆਮੀ ਕੋ ਗ੍ਰਿਹੁ ਜਿਉ ਸਦਾ ਸੁਆਨ ਤਜਤ ਨਹੀ ਨਿਤ ॥**
**ਨਾਨਕ ਇਹ ਬਿਧਿ ਹਰਿ ਭਜਉ ਇਕ ਮਨਿ ਹੁਇ ਇਕ ਚਿਤ ॥ ੪੫ ॥**

ਕੁੱਤਾ ਮਾਲਕ ਦਾ ਵਫ਼ਾਦਾਰ ਹੈ। ਮਾਲਕ ਦੇ ਘਰ ਦੀ ਖ਼ਬਰਦਾਰ ਹੋ ਕੇ ਰਾਖੀ ਕਰਦਾ ਹੈ। ਮਨੁੱਖ ਨੂੰ ਕੁੱਤੇ ਦੀ ਚੇਤਨਤਾ, ਵਫ਼ਾਦਾਰੀ ਨਾਲ, ਸਿਮਰਨ ਵਿਚ ਲਗਣਾ ਚਾਹੀਦਾ ਹੈ। ਪ੍ਰਭੂ ਤੇ ਵਿਸ਼ਵਾਸ ਰਖੇ, ਲਗਨ ਤੇ ਖ਼ਬਰਦਾਰੀ ਨਾਲ ਸੇਵਾ ਕਰੇ, ਆਪਣੇ ਸਰੀਰ ਰੂਪੀ ਘਰ ਤੇ ਖਬਰਦਾਰੀ ਨਾਲ ਪਹਿਰਾ ਦੇਵੇ, ਕਾਮਾਦਿਕ ਚੋਰਾਂ ਨੂੰ ਮਾਲ ਲੁੱਟਣ ਨਾ ਦੇਵੇ, ਅਤੇ ਸੁਰਤਿ ਮਾਲਕ ਵਿਚ ਲਗਾਈ ਰਖੇ।

(੪੬)

**ਤੀਰਥ ਬਰਤ ਅਰੁ ਦਾਨ ਕਰਿ ਮਨ ਮਹਿ ਧਰੈ ਗੁਮਾਨੁ ॥**
**ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਨਸਾਨੁ ॥ ੪੬ ॥**

ਕੀਤੇ ਧਰਮ ਕਰਮਾਂ ਦਾ ਮਾਣ ਕਰਨ ਨਾਲ ਉਹ ਇਸ ਤਰ੍ਹਾਂ ਨਿਸਫਲ ਹੋ ਜਾਂਦੇ ਹਨ, ਜਿਵੇਂ ਹਾਥੀ ਨਹਾ ਕੇ ਉੱਤੇ ਮਿੱਟੀ ਪਾ ਲੈਂਦਾ ਹੈ। ਜੇ ਧਰਮ ਕਰਮਾਂ ਨਾਲ ਮਨ ਕੁਝ ਨਿਰਮਲ ਹੁੰਦਾ ਹੈ ਤਾਂ ਹਉਮੈ ਆਉਣ ਨਾਲ ਮਨ ਤੇ ਪਹਿਲਾਂ ਨਾਲੋਂ ਕਈ ਗੁਣਾਂ ਵਧ ਮੈਲ ਚੜ੍ਹ ਜਾਂਦੀ ਹੈ। ਤੀਰਥ, ਵਰਤ, ਪੁੰਨ, ਦਾਨ ਰਸਮੀ ਧਰਮ ਕਰਮ ਹਨ। ਪਰ ਨਾਮ ਸਿਮਰਨ ਨਾਲ ਮਨ ਐਸੇ ਨਿਰਮਲ ਹੁੰਦਾ ਹੈ ਕਿ ਹਉਮੈ ਦੀ ਲੇਸ ਮਾਤਰ ਵੀ ਉਸ ਵਿਚ ਨਹੀਂ ਰਹਿ ਜਾਂਦੀ।

(੪੭)

**ਸਿਰੁ ਕੰਪਿਓ ਪਗ ਡਗ ਮਗੈ ਨੈਨ ਜੋਤਿ ਤੇ ਹੀਨ ॥**
**ਕਹੁ ਨਾਨਕ ਇਹ ਬਿਧਿ ਭਈ ਤਊ ਨ ਹਰਿ ਰਸ ਲੀਨ ॥ ੪੭ ॥**

ਸਾਰੇ ਧਨ ਪਦਾਰਥ ਹੁੰਦਿਆਂ, ਸਮੇਂ ਨਾਲ ਸਰੀਰ ਨਿਰਬਲ ਹੋ ਜਾਂਦਾ ਹੈ। ਸਿਰ ਕੰਬਦਾ ਹੈ, ਪੈਰ ਡਗ ਮਗਾਂਦੇ ਹਨ ਅਤੇ ਅੱਖਾਂ ਵਿਚ ਜੋਤਨਾ ਘਟ ਜਾਂਦੀ ਹੈ। ਇਹ ਮੌਤ ਦੀ ਮਨੁੱਖ ਉੱਤੇ ਜਿੱਤ ਦੀ ਨਿਸ਼ਾਨੀ ਹੈ। ਪਰ ਮਨੁੱਖ ਸਰੀਰ ਤੇ ਸਮੇਂ ਦੀ ਮਹਾਨਤਾ ਨਾ ਸਮਝਦਾ ਹੋਇਆ ਨਾਮ ਸਿਮਰਨ ਵਿਚ ਨਹੀਂ ਲਗਦਾ। ਸਰੀਰ ਦੀਆਂ ਸ਼ਕਤੀਆਂ ਮਹਾਨ ਦਾਤ ਹਨ। ਇਨ੍ਹਾਂ ਨਾਲ ਹੀ ਸਿਮਰਨ ਹੋਣਾ ਹੈ।

(੪੮)

**ਨਿਜਿ ਕਰਿ ਦੇਖਿਓ ਜਗਤ ਮੈ ਕੋ ਕਾਹੂ ਕੋ ਨਾਹਿ ॥**
**ਨਾਨਕ ਥਿਰੁ ਹਰਿ ਭਗਤਿ ਹੈ ਤਿਹ ਰਾਖੋ ਮਨ ਮਾਹਿ ॥ ੪੮ ॥**

ਸੰਸਾਰ ਥਿਰ ਨਹੀਂ ਹੈ, ਅਸਤਿ ਹੈ, ਨਾਸ਼ਵਾਨ ਹੈ । ਪਰ ਪ੍ਰਭੂ ਥਿਰ ਹੈ, ਸਤਿ ਹੈ, ਅਬਿਨਾਸ਼ੀ ਹੈ । ਇਸ ਲਈ ਉਸ ਦਾ ਨਾਮ ਥਿਰ ਹੈ, ਸਤਿ ਹੈ, ਅਬਿਨਾਸ਼ੀ ਹੈ । ਇਸ ਲਈ ਨਾਮ ਦਾ ਸਿਮਰਨ ਵੀ ਥਿਰ ਹੈ, ਸਤਿ ਹੈ, ਅਬਿਨਾਸ਼ੀ ਹੈ । ਹਰ ਕੋਈ ਚੀਜ਼ ਜੀਵ ਦੀ ਸਹਾਈ ਨਹੀਂ ਹੋ ਸਕਦੀ । ਕੇਵਲ ਥਿਰ ਤੇ ਸਤਿ ਰੂਪ ਭਗਤੀ ਹੀ ਸਹਾਈ ਹੋ ਸਕਦੀ ਹੈ ।

(੪੯)

**ਜਗ ਰਚਨਾ ਸਭ ਝੂਠੁ ਹੈ ਜਾਨਿ ਲੇਹੁ ਰੇ ਮੀਤ ॥**
**ਕਹਿ ਨਾਨਕ ਥਿਰੁ ਨ ਰਹੈ ਜਿਉ ਬਾਲੂ ਕੀ ਭੀਤਿ ॥ ੪੯ ॥**

ਸੰਸਾਰਕ ਜੀਵਨ ਝੂਠ ਹੈ, ਕਿਉਂਕਿ ਸੰਸਾਰ ਆਪ ਝੂਠ ਹੈ, ਰੇਤ ਦੀ ਕੰਧ ਵਾਂਗ ਨਾਸ਼ਮਾਨ ਹੈ, ਬਿਨਸਨਹਾਰ ਹੈ । ਥਿਰ ਰਹਿਣ ਵਾਲੀ ਚੀਜ਼ ਨਾਮ ਹੈ, ਭਗਤੀ ਹੈ, ਸਤਿ ਸਰੂਪ ਭਗਤੀ ਦੁਆਰਾ ਜਨਮ ਸਫ਼ਲ ਹੋ ਜਾਂਦਾ ਹੈ ।

(੫੦)

**ਰਾਮੁ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰ ॥**
**ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰੁ ॥ ੫੦ ॥**

ਸੰਸਾਰ ਸੁਪਨਾ ਹੈ । ਮਹਾਨ ਬਲੀ ਵਡ-ਪਰਵਾਰੀ ਰਾਜੇ ਤੇ ਅਵਤਾਰ ਵੀ ਕਾਲ ਦੇ ਅਧੀਨ ਹਨ ।

(੫੧)

**ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ ॥**
**ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ ॥ ੫੧ ॥**

ਨਾਸ਼ਮਾਨ ਸੰਸਾਰ ਹਰ ਤਰ੍ਹਾਂ ਪ੍ਰਭੂ ਦੇ ਹੁਕਮ ਵਿਚ ਚਲ ਰਿਹਾ ਹੈ । ਕੁਝ ਵੀ ਹੁਕਮ ਤੋਂ ਬਾਹਰ ਨਹੀਂ ਹੈ । ਕੋਈ ਅਨਹੋਣੀ ਨਹੀਂ ਵਾਪਰਦੀ । ਮੌਤ ਵੀ ਨਿਸ਼ਚਿਤ ਹੋਣੀ ਹੈ । ਮੌਤ ਦੀ ਚਿੰਤਾ ਬੇਲੋੜੀ ਹੈ । ਪਰ ਮੌਤ ਨੂੰ ਜਿੱਤਣ ਦਾ ਰਸਤਾ ਅਵੱਸ਼ ਹੈ । ਉਹ ਸਿਮਰਨ ਹੈ ।

(੫੨)

**ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ ॥**
**ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ ॥ ੫੨ ॥**

ਜੋ ਜਨਮਿਆ ਹੈ, ਉਸ ਨੇ ਅਵੱਸ਼ ਅਜ, ਭਲਕ ਮਰਨਾ ਹੈ । ਇਹੋ ਹੁਕਮ ਹੈ । ਜਦੋਂ ਮੌਤ ਹੁੰਦੀ ਹੈ ਤਾਂ ਸਾਰਾ ਮਾਇਆ ਦਾ ਜੰਜਾਲ ਤਾਣਾ ਬਾਣਾ ਵੀ ਮਰਨ ਵਾਲੇ ਲਈ ਨਾਸ਼ ਹੋ ਜਾਂਦਾ ਹੈ । ਪਰ ਨਾਮ ਦਾ ਧਨ ਉਸ ਦੇ ਨਾਲ ਜਾ ਸਕਦਾ ਹੈ । ਨਾਮ ਜੰਜਾਲ ਨਹੀਂ ਹੈ । ਇਹ ਕਰਤੱਵ ਹੈ । ਜੀਵਨ ਦੇ ਕਰਤੱਵ ਦੀ ਪਾਲਣਾ ਕਰਨੀ ਹੀ ਮਨੁੱਖ ਦੇ ਹਿੱਤ ਵਿਚ ਹੈ ।

(੫੩)

**ਬਲ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ ॥**
**ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ ॥ ੫੩ ॥**

ਮਨੁੱਖ ਭਗਤੀ ਵਲੋਂ ਅਵੇਸਲਾ ਰਹਿਣ ਕਰ ਕੇ ਨਿਤਾਣਾ ਤੇ ਨਿਆਸਰਾ ਹੋ ਜਾਂਦਾ ਹੈ। ਉਹ ਤਾਣ ਤੇ ਆਸਰੇ ਦੇ ਮਾਲਕ ਪ੍ਰਭੂ ਤੋਂ ਤੁੱਟ ਜਾਂਦਾ ਹੈ। ਪਰ ਇਸ ਅਧੋਗਤੀ ਵਿਚ ਵੀ ਪ੍ਰਭੂ ਪਾਸ ਅਰਦਾਸ ਕਰੇ। ਹੋਰ ਤੇ ਕੋਈ ਬਚਾਉ ਹੀ ਨਹੀਂ ਹੈ। ਪ੍ਰਭੂ ਦੇ ਭਾਣੇ ਵਿਚ ਹੀ ਉਸ ਤੋਂ ਵਿੱਥ ਪੈਂਦੀ ਹੈ, ਉਸ ਦੇ ਭਾਣੇ ਵਿਚ ਹੀ ਉਸ ਨਾਲ ਫਿਰ ਜੁੜੀਦਾ ਹੈ। ਉਹ ਸਦਾ ਆਪਣੇ ਬਿਰਦ ਦੀ ਲਾਜ ਰਖਦਾ ਹੈ।

(੫੪)

**ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ ॥**
**ਨਾਨਕ ਸਭੁ ਕਿਛੁ ਤੁਮਰੈ ਹਾਥ ਮਹਿ ਤੁਮ ਹੀ ਹੋਤ ਸਹਾਇ ॥ ੫੪ ॥**

ਪ੍ਰਭੂ ਹੀ ਤਾਣ ਤੇ ਆਸਰਾ ਹੈ। ਸਿਮਰਨ ਨਾਲ ਪ੍ਰਭੂ ਮਿਲਾਪ ਹੁੰਦਾ ਹੈ। ਜਦੋਂ ਪ੍ਰਭੂ ਅੰਦਰੋਂ ਪ੍ਰਗਟ ਹੁੰਦਾ ਹੈ ਤਾਂ ਸਾਰੇ ਤ੍ਰਾਣ ਤੇ ਆਸਰੇ ਮਿਲ ਜਾਂਦੇ ਹਨ। ਸੋ ਤਾਣ ਵਾਲਾ ਹੋਣਾ ਪ੍ਰਭੂ ਦੀ ਮਿਹਰ ਤੇ ਨਿਰਭਰ ਹੈ। ਮਿਹਰ ਕਰੇ ਤਾਂ ਭਗਤੀ ਮਿਲਦੀ ਹੈ ਤੇ ਸਾਰੇ ਤ੍ਰਾਣ।

(੫੫)

**ਸੰਗ ਸਖਾ ਸਭਿ ਤਜਿ ਗਏ ਕੋਊ ਨ ਨਿਬਹਿਓ ਸਾਥ ॥**
**ਕਹੁ ਨਾਨਕ ਇਹ ਬਿਪਤਿ ਮੈ ਟੇਕ ਏਕ ਰਘੁਨਾਥ ॥ ੫੫ ॥**

ਜਦੋਂ ਕੋਈ ਹੋਰ ਆਸਰਾ ਨ ਰਹੇ ਤਦ ਵੀ ਪ੍ਰਭੂ ਦਾ ਆਸਰਾ ਕਾਇਮ ਰਹਿੰਦਾ ਹੈ। ਸਗੋਂ ਹੋਰ ਆਸਰੇ ਮੁਕਣ ਨਾਲ ਹੀ ਪ੍ਰਭੂ ਆਸਰੇ ਦੀ ਸੋਝੀ ਹੁੰਦੀ ਹੈ। ਹੋਰ ਕੋਈ ਆਸਰਾ ਪਾਇਦਾਰ ਨਹੀਂ ਹੈ। ਭਗਤੀ ਦੁਆਰਾ ਪ੍ਰਭੂ ਸ਼ਰਣ ਵਿਚ ਜਾਣ ਨਾਲ ਹੀ ਥਿਰ ਰਹਿਣ ਵਾਲਾ ਆਸਰਾ ਮਿਲਦਾ ਹੈ।

(੫੬)

**ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰੁ ਗੋਬਿੰਦੁ ॥**
**ਕਹੁ ਨਾਨਕ ਇਹ ਜਗਤ ਮਹਿ ਕਿਨ ਜਪਿਓ ਗੁਰਮੰਤੁ ॥ ੫੬ ॥**

ਜਦੋਂ ਕਿ ਹੋਰ ਸਭ ਕੁਝ ਨਾਸ਼ਮਾਨ ਹੈ, ਪ੍ਰਭੂ, ਨਾਮ ਤੇ ਗੁਰੂ ਥਿਰ ਹਨ। ਪਰ ਥੋੜੇ ਲੋਕ ਹੀ ਗੁਰੂ ਸਿਖਿਆ ਅਨੁਸਾਰ ਨਾਮ ਵਿਚ ਲਗ ਕੇ ਪ੍ਰਭੂ ਨਾਲ ਸਾਂਝ ਬਣਾਂਦੇ ਹਨ। ਗੁਰੂ ਹੀ ਸੋਝੀ ਦੇਵੇ, ਤਦ ਹੀ ਜੀਵ ਨਾਮ ਵਿਚ ਲਗਦਾ ਹੈ। ਨਾਮ ਤੇ ਨਾਮੀ ਥਿਰ ਹਨ।

(੫੭)

**ਰਾਮ ਨਾਮੁ ਉਰ ਮੈ ਗਹਿਓ ਜਾ ਕੈ ਸਮ ਨਹੀ ਕੋਇ ॥**
**ਜਿਹ ਸਿਮਰਤ ਸੰਕਟ ਮਿਟੈ ਦਰਸੁ ਤੁਹਾਰੋ ਹੋਇ ॥ ੫੭ ॥**

ਨਾਮ ਦਾ ਵਾਸਾ ਹਿਰਦੇ ਵਿਚ ਹੋਵੇ ਤਾਂ ਸਾਰੇ ਸੰਕਟ ਮਿਟ ਜਾਂਦੇ ਹਨ ਅਤੇ ਪ੍ਰਭੂ ਦੇ ਹਿਰਦੇ ਵਿਚੋਂ ਪ੍ਰਤੱਖ ਦਰਸ਼ਨ ਹੋ ਜਾਂਦੇ ਹਨ। ਨਾਮ ਨੂੰ ਭਲੀ ਭਾਂਤ ਹਿਰਦੇ ਵਿਚ ਦ੍ਰਿੜ੍ਹ ਕਰਨਾ ਭਗਤੀ ਹੈ। ਕੋਈ ਹੋਰ ਧਰਮ, ਕਰਮ ਜਾਂ ਸਾਧਨ ਨਾਮ ਦੇ ਤੁੱਲ ਨਹੀਂ ਹੈ। ਕੇਵਲ ਨਾਮ ਹੀ ਹਿਰਦੇ ਵਿਚੋਂ ਪ੍ਰਭੂ ਨੂੰ ਪ੍ਰਗਟ ਕਰ ਸਕਦਾ ਹੈ।

ਅਧਿਆਇ ਪੰਜਵਾਂ

# ਵਿਚਾਰ-ਧਾਰਾ

## ਸਮੱਸਿਆ

**'ਬਲੁ ਹੋਆ ਬੰਧਨ ਛੁਟੇ ਸਭ ਕਿਛੁ ਹੋਤ ਉਪਾਇ ।'**

ਗੁਰਬਾਣੀ ਦਾ ਅੰਤਮ ਨਿਸ਼ਾਨਾ ਤਾਂ ਮਨੁੱਖੀ ਕਲਿਆਣ ਹੀ ਹੈ। ਭਗਤੀ, ਪ੍ਰਭੂ ਮਿਲਾਪ, ਮੁਕਤੀ, ਆਦਿ ਇਸੇ ਨਿਸ਼ਾਨੇ ਦੇ ਸੂਚਕ ਹਨ। ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਦਾ ਕੇਂਦਰੀ ਨੁਕਤਾ ਇਹ ਹੈ ਕਿ ਮਨੁੱਖ ਬੰਧਨ ਵਿਚ ਹੈ, ਕਿਉਂਕਿ ਉਹ ਆਤਮਕ ਤੌਰ ਤੇ ਨਿਰਬਲ ਹੋ ਗਿਆ ਹੈ। ਉਹ ਸਮਕਾਲੀ ਸਥਿਤੀ ਵਿਚ ਹੀ ਬੋਲ ਰਹੇ ਸਨ। ਉਸ ਦਾ ਆਤਮਿਕ ਬਲ ਛੁਟ ਜਾਣ ਕਾਰਨ ਉਹ ਰਾਜਸੀ, ਸਮਾਜੀ, ਜਜ਼ਬਾਤੀ, ਸਦਾਚਾਰਕ ਕਮਜ਼ੋਰੀਆਂ ਦਾ ਸ਼ਿਕਾਰ ਹੋ ਗਿਆ ਹੈ। ਪਰ ਉਹ ਬਲਧਾਰੀ ਹੋ ਸਕਦਾ ਹੈ। ਉਸਨੂੰ ਬਲਧਾਰੀ ਬਨਾਉਣਾ ਹੀ ਗੁਰਬਾਣੀ ਦਾ ਮੰਤਵ ਹੈ। ਅਗਿਆਨਤਾ ਉਸ ਦੀ ਨਿਰਬਲਤਾ ਹੈ। ਅਗਿਆਨਤਾ ਵਿਚ ਉਹ ਮਨ ਦੇ ਆਪ-ਹੁਦਰੇ ਪਨ ਨਾਲ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦਾ ਸ਼ਿਕਾਰ ਹੈ, ਹਉਮੈ ਤੇ ਖੁਦਗਰਜ਼ੀ ਵਿਚ ਦੁੱਖੀ ਹੈ, ਦਰ, ਦਰ ਦੀ ਗੁਲਾਮੀ ਵਿਚ ਜਕੜਿਆ ਹੋਇਆ ਹੈ।

ਮਨੁੱਖੀ ਜੀਵਨ ਦੇ ਇਹ ਦੋਵੇਂ ਪੱਧਰ ਹੀ ਬਾਣੀ ਵਿਚ ਮੰਨੇ ਹੋਏ ਹਨ। ਕਿਧਰੇ ਇਨ੍ਹਾਂ ਨੂੰ ਮਨਮੁਖਿ ਤੇ ਗੁਰਮੁਖਿ ਕਿਹਾ ਹੈ, ਕਿਧਰੇ ਬੰਧਨ ਤੇ ਮੁਕਤਿ ਕਿਹਾ ਹੈ, ਕਿਧਰੇ ਸਾਕਤ ਤੇ ਭਗਤ, ਮੂਰਖ ਤੇ ਗਿਆਨੀ ਕਿਹਾ ਹੈ। ਗੁਰੂ ਤੇਗ ਬਹਾਦਰ ਸਾਹਿਬ ਨੇ ਬੰਧਨ ਵਿਚ ਪਏ ਮਨੁੱਖ ਨੂੰ ਮੂੜ ਮੁਗਧ (ਅਗਿਆਨੀ) ਕਿਹਾ ਹੈ ਅਤੇ ਪਰਮ ਪਦ, ਨਿਰਭੈ ਪਦ, ਮੁਕਤਿ ਪਦ ਜਾਂ ਨਿਰਬਾਣ ਪਦ ਤੇ ਪੁੱਜੇ ਨੂੰ ਗਿਆਨੀ ਕਿਹਾ ਹੈ। ਸੋ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਦੀ ਕੇਂਦਰੀ ਸਮੱਸਿਆ, ਬੰਧਨ ਵਿਚ ਪਏ ਮਨੁੱਖ ਨੂੰ ਨਿਰਭੈ-ਨਿਰਬਾਣ ਪਦ ਤੇ ਪਹੁੰਚਾਉਣਾ ਹੈ। ਉਨ੍ਹਾਂ ਨੇ ਦੋਹਾਂ ਪਾਸਿਆਂ ਦਾ ਵਿਸ਼ਲੇਸ਼ਣ ਕੀਤਾ ਹੈ ਕਿ ਮਨੁੱਖ ਦਾ ਬੰਧਨ ਕੀ ਹੈ, ਉਹ ਕਿਉਂ ਬੰਧਨ ਵਿਚ ਪੈ ਗਿਆ ਹੈ ਅਤੇ ਉਹ ਕਿਵੇਂ ਬਲਵਾਨ ਹੋ ਕੇ ਬੰਧਨ-ਮੁਕਤਿ ਹੋ ਸਕਦਾ ਹੈ। ਗੁਰੂ ਤੇਗ ਬਹਾਦਰ ਸਾਹਿਬ ਦਾ ਵਿਸ਼ਲੇਸ਼ਣ ਇਹ ਹੈ ਕਿ ਮਨੁੱਖੀ ਬੰਧਨ ਦਾ ਕਾਰਨ ਅਗਿਆਨੀ-ਮਨ ਹੈ; ਜੇ ਇਸ ਨੂੰ ਗਿਆਨ ਹੋ ਜਾਵੇ ਤਾਂ ਇਹ ਭਗਤੀ ਕਰੇਗਾ ਅਤੇ ਬਲਵਾਨ ਹੋ ਜਾਏਗਾ; ਜੇ ਬਲਵਾਨ ਹੋ ਜਾਏ, ਤਦ ਇਹ ਬੰਧਨ ਮੁਕਤਿ ਹੋ ਕੇ ਰਹੇਗਾ। ਸੋ ਬੰਧਨ, ਮਨ, ਅਗਿਆਨ ਅਤੇ ਗਿਆਨ, ਬਲ ਤੇ ਮੁਕਤਿ ਦੇ ਸਿਧਾਂਤਾਂ ਦਾ ਵਿਚਾਰ, ਗੁਰੂ ਤੇਗ ਬਹਾਦਰ ਸਾਹਿਬ ਦੇ ਆਸ਼ੇ ਅਨੁਸਾਰ ਕਰਦੇ ਹਾਂ।

(1) ਬੰਧਨ

ਮਨੁੱਖ ਦੇ ਬੰਧਨ ਦਾ ਕਾਰਨ ਅਗਿਆਨ ਹੈ, ਇਸ ਲਈ ਉਹ ਅਪੂਰਣ, ਅਧੂਰਾ, ਨਿਰਬਲ ਹੈ ਤੇ ਅਪੂਰਣਤਾ ਦੁਖ ਦਾ ਕਾਰਨ ਹੈ। ਸੋ, ਬੰਧਨ ਦੁਖਦਾਈ ਹੈ। ਅਪੂਰਣਤਾ ਕਾਰਨ ਹੀ ਜਨਮ-ਮਰਨ ਹੈ, ਆਉਣਾ-ਜਾਣਾ ਹੈ, ਤੇ ਗਰਭਵਾਸ ਤੇ ਮਰਨ ਦਾ ਤ੍ਰਾਸ ਦੋਵੇਂ ਦੁੱਖ ਰੂਪ ਹਨ। ਗੁਰੂ ਨਾਨਕ ਦੇਵ ਜੀ ਨੇ ਦੁੱਖ ਗਿਣੇ ਹਨ :

ਦੁਖੁ ਵਿਛੋੜਾ ਇਕੁ ਦੁਖੁ ਭੂਖ ।
ਇਕੁ ਦੁਖੁ ਸਕਤਵਾਰ ਜਮਦੂਤ ।
ਇਕੁ ਦੁਖੁ ਰੋਗੁ ਲਗੈ ਤਨਿ ਧਾਇ ।

ਬਲ ਛੁਟਕਿਓ ਬੰਧਨ ਪਰੈ ਕਛੂ ਨ ਹੋਤ ਉਪਾਇ, ਕਹੁ ਨਾਨਕ ਅਬ ਓਟ ਹਰਿ ਗਜਿ ਜਿਉ ਹੋਹੁ ਸਹਾਇ', ਅਗਿਆਨੀ ਤੇ ਨਿਰਬਲ ਮਨੁੱਖ ਦੀ ਹੋਣੀ ਦੀ ਤੁਲਨਾ ਗੁਰੂ ਤੇਗ਼ ਬਹਾਦਰ ਸਾਹਿਬ ਨੇ ਤੰਦੂਏ ਦੀਆਂ ਤੰਦਾਂ ਵਿਚ ਉਲਝੇ ਹਾਥੀ ਨਾਲ ਕੀਤੀ ਹੈ। ਮਨੁੱਖ ਕਈ ਅਤੁੱਟ ਤੰਦਾਂ ਵਿਚ ਉਲਝ ਗਿਆ ਹੈ। ਤਨ ਦਾ ਮੋਹ ਉਸ ਦਾ ਪਹਿਲਾ ਬੰਧਨ ਹੈ। ਕੁਟੰਬ ਦਾ ਮੋਹ ਉਸ ਦਾ ਦੂਜਾ ਬੰਧਨ ਹੈ। ਆਪਣੇ ਤੇ ਕੁਟੰਬ ਦੇ ਸੁਖ ਦੀ ਲਾਲਸਾ ਉਸ ਦਾ ਤੀਜਾ ਬੰਧਨ ਹੈ। ਮਾਇਆ ਦੇ ਮੋਹ, ਕਾਰਨ ਮਨ ਦਾ ਉਲਾਰਪਨ ਉਸ ਦਾ ਚੌਥਾ ਬੰਧਨ ਹੈ। ਹਉਮੈ ਪੰਜਵਾ ਬੰਧਨ ਹੈ। ਕੁਸੰਗਤਿ, ਮਨ ਦੀ ਚੰਚਲਤਾ, ਅਖੌਤੀ ਕਰਮ ਧਰਮ ਵਿਚ ਪਰਵਿਰਤ ਹੋਣਾ, ਦੁੱਖ-ਸੁੱਖ, ਹਰਖ-ਸੋਗ, ਉਸਤਤਿ ਨਿੰਦਾ, ਸੋਨਾ-ਮਿੱਟੀ, ਬਿਖ-ਅੰਮ੍ਰਿਤ ਦੀਆਂ ਦਸ਼ਾਵਾਂ ਵਿਚ ਡੋਲਣਾ ਹੋਰ ਬੰਧਨ ਹਨ। ਇਸ ਦੁਰਦਸ਼ਾ ਦਾ ਕਾਰਨ ਮਨ ਹੈ। ਮਨ ਦੇ ਰੂਪ ਤੇ ਅਸਲੀਅਤ ਨੂੰ ਨਾ ਜਾਣਨਾ ਅਗਿਆਨਤਾ ਹੈ। ਪਰ ਸਭ ਤੋਂ ਕਰੜਾ ਬੰਧਨ ਇਹ ਹੈ ਕਿ ਉਸ ਨੂੰ ਬੰਧਨ ਵਿਚੋਂ ਨਿਕਲਣ ਦਾ ਉਪਾਉ ਵੀ ਕੋਈ ਨਹੀਂ ਸੁਝਦਾ। ਇਹ ਉਪਾਉ ਨਹੀਂ ਸੁਝ ਸਕਦਾ, ਕਿਉਂਕਿ ਕੋਈ ਬੰਧਨ-ਮੁਕਤਿ, ਆਜ਼ਾਦ, ਗਿਆਨੀ, ਗੁਰੂ, ਸਾਧੂ ਹੀ ਕਿਸੇ ਬੰਦੀ ਨੂੰ ਮੁਕਤ ਕਰ ਸਕਦਾ ਹੈ। ਬੰਦੀ ਤੇ ਬੰਦੀ ਨੂੰ ਮੁਕਤਿ ਨਹੀਂ ਕਰ ਸਕਦਾ। ਗੁਰੂ ਨਾਮ ਦੇ ਕੇ ਮੁਕਤਿ ਕਰਦਾ ਹੈ। ਗੁਰੂ ਆਪ ਮੁਕਤਿ ਹੈ।

(2) ਮਨ

ਗੁਰੂ ਸਾਹਿਬ ਨੇ ਮਨ ਦੀਆਂ ਮੋਟੀਆਂ ਬਿਰਤੀਆਂ ਨੂੰ ਮੁੜ ਮੁੜ ਕੇ ਦਸਿਆ ਹੈ।

ਮਨ ਸਦਾ ਮਾਨ ਵਿਚ ਮਤਾ ਹੈ। ਪਰ ਇਹ ਅਗਿਆਨਤਾ ਹੈ ਕਿਉਂਕਿ ਉਸ ਵਿਚ ਸਮਰੱਥਾ ਨਹੀਂ ਹੈ। ਮਨ ਵਿਚ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦੀਆਂ ਤਰੰਗਾਂ ਉਠਦੀਆਂ ਹਨ; ਉਹ ਇਨ੍ਹਾਂ ਵਿਚ ਡੋਲਦਾ, ਭਟਕਦਾ ਤੇ ਲਟਕਦਾ ਰਹਿੰਦਾ ਹੈ। ਉਸਨੂੰ ਸਥਿਰਤਾ ਨਹੀਂ ਹੈ। ਮਨ ਚੰਚਲ ਹੈ, ਪਾਰੇ ਵਾਂਗ ਅਸਥਿਰ ਹੈ ਤੇ ਇਹ ਦੁਖਦਾਈ ਅਵਸਥਾ ਹੈ। ਮਨ ਸੁੱਖ-ਦੁੱਖ, ਹਰਖ-ਸੋਗ, ਉਸਤਤਿ-ਨਿੰਦਾ ਦੀਆਂ ਬਦਲਦੀਆਂ ਹਾਲਤਾਂ ਨਾਲ ਉੱਚਾ ਤੇ ਨੀਵਾਂ ਹੁੰਦਾ ਰਹਿੰਦਾ ਹੈ, ਕਦੇ ਖ਼ੁਸ਼ੀ ਨਾਲ ਅਕਾਸ਼ ਨੂੰ ਜਾ ਛੋਂਹਦਾ ਹੈ ਅਤੇ ਨਿਰਾਸਤਾ ਵਿਚ ਪਾਤਾਲ ਵਿਚ ਜਾ ਡਿੱਗਦਾ ਹੈ। ਸੋ, ਮਨ ਵਿਚ ਜ਼ੋਰਦਾਰ ਉਲਾਰ ਪਰਵਿਰਤੀਆਂ, ਜਜ਼ਬੇ, ਅਹਿਸਾਸ, ਹਉਮੈ, ਹੰਗਤਾ ਉਸ ਨੂੰ ਅਡੋਲ, ਸਮਾਨ ਤੇ ਸਥਿਰ ਨਹੀਂ ਹੋਣ ਦਿੰਦੇ, ਉਹ ਹੁਣ ਹੋਰ ਤੇ ਛਿਨ ਵਿਚ ਹੋਰ ਹੁੰਦਾ ਹੈ। ਇਹ ਦਸ਼ਾ ਦੁਖਦਾਈ ਹੈ। ਗੁਰੂ ਤੇਗ਼ ਬਹਾਦਰ ਸਾਹਿਬ, ਇਸ ਲਈ

ਮਨ ਨੂੰ ਸਾਧਣ ਲਈ ਉਤਸਾਹਤ ਕਰਦੇ ਹਨ :

**ਸਾਧੋ ਮਨ ਕਾ ਮਾਨੁ ਤਿਆਗਉ ।**
**ਕਾਮ ਕ੍ਰੋਧੁ ਸੰਗਤਿ ਦੁਰਜਨ ਕੀ ਤਾਂ ਤੇ ਅਹਿਨਿਸਿ ਭਾਗਉ ।**
**ਦੂਖ ਸੁਖ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ ।**
**ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ ।**

ਮਨ ਤ੍ਰਿਸ਼ਨਾ ਦੇ ਵਸ ਹੈ, ਜਿਸ ਕਰਕੇ ਚੰਚਲ ਹੈ । ਇਸ ਦਾ ਅਸਲਾ ਪ੍ਰਕ੍ਰਿਤੀ ਹੈ ਤੇ ਇਸ ਵਿਚ ਮਾਇਆ ਦੀ ਤ੍ਰਿਸ਼ਨਾ ਹੈ । ਪ੍ਰਕ੍ਰਿਤੀ ਦੇ ਸਾਰੇ ਗੁਣ ਇਸ ਵਿਚ ਹਨ । ਇਸ ਲਈ ਇਹ ਤਾਮਸੀ ਤੇ ਰਾਜਸੀ ਰੁਚੀਆਂ ਦੇ ਅਧੀਨ ਹੈ । ਕਿਤੇ ਸਾਤਵਿਕ ਰੁਚੀਆਂ ਵਿਚ ਵੀ ਲਗ ਜਾਂਦਾ ਹੈ । ਪਰ ਚੌਥੇ ਪਦ ਵਿਚ ਕਦੇ ਨਹੀਂ ਵਿਚਰਦਾ । ਮਨ ਦੇ ਕ੍ਰੋਧ, ਲੋਭ, ਮੋਹ, ਹੰਕਾਰ ਕਾਬੂ ਕਰਨੇ ਕਠਿਨ ਹਨ । 'ਸਾਧੋ ਇਹੁ ਮਨ ਗਹਿਓ ਨ ਜਾਈ' । ਮਨ ਤੇ ਵਸੀਕਾਰ ਨਾ ਹੋਣ ਕਾਰਨ ਦੁੱਖ ਹੈ ।

ਮਨ ਆਪਣੀ ਮਹਾਨਤਾ ਨੂੰ ਭੁਲਾ ਬੈਠਾ ਹੈ । ਇਸ ਨੂੰ ਨਾ ਆਪਣੇ ਮਨੋਰਥ ਦੀ ਸੋਝੀ ਹੈ, ਨਾ ਦੁਰਲਭ ਜਨਮ ਦੀ ਕੀਮਤ ਹੈ, ਨਾ ਪ੍ਰਭੂ ਦੀ ਸੂਝ ਹੈ, ਜੋ ਅੰਤਰ, ਬਾਹਰ, ਹਰ ਸਮੇਂ ਦਾ ਸੰਗੀ ਹੈ, 'ਅੰਤਰਿ ਬਾਹਿਰ ਸਦਾ ਸੰਗਿ ਪ੍ਰਭੁ ਤਾ ਸਿਉ ਨੇਹੁ ਨ ਲਾਵੈ' । ਭੁਲੇਖੇ ਵਿਚ ਪੈਣਾ ਮਨ ਦੀ ਕਮਜ਼ੋਰੀ ਹੈ । ਇਸ ਦਾ ਗਿਆਨ ਅਧੂਰਾ ਹੈ । ਇਸ ਭੁਲੇਖੇ ਕਾਰਨ 'ਸੁਖ ਕੈ ਹੇਤਿ ਬਹੁਤ ਦੁਖੁ ਪਾਵਤ ਸੇਵ ਕਰਤ ਜਨ ਜਨ ਕੀ' ।

ਪਰ ਮਨ ਢੀਠ ਹੈ । ਆਪ-ਹੁਦਰੇਪਨ ਵਿਚ ਆਪਣੀਆਂ ਤਰੰਗਾਂ ਅਧੀਨ ਗ਼ਲਤ ਕਰਮ ਕਰਦਾ ਹੈ । ਲੋਕ ਹੱਸਦੇ ਹਨ । ਪਰ ਇਹ ਨਿਲੱਜ ਹੋ ਜਾਂਦਾ ਹੈ । 'ਮਾਨਸ ਜਨਮ ਅਕਾਰਥ ਖੋਵਤ ਲਾਜ ਨ ਲੋਕ ਹਸਨ ਕੀ' । ਕੁਮਤਿ ਕਰਕੇ ਦੁੱਖ ਹੈ ।

ਮਨ ਮਾਇਆ ਦੇ ਮਦ ਵਿਚ ਬਾਵਰਾ ਹੋ ਜਾਂਦਾ ਹੈ—ਬਿਬੇਕ ਗਵਾ ਦਿੰਦਾ ਹੈ । ਪਰ ਚਾਹੁੰਦਾ ਸਦਾ ਇਹ ਹੈ ਕਿ ਜਗਤ ਦੀ ਸੋਭਾ ਪ੍ਰਾਪਤ ਹੋਵੇ । ਇਹ ਚੰਗੇ ਹੋਣ ਦੀ ਹਉਮੈ ਹੈ । ਪਰਪੰਚ ਕਰਦਾ ਹੈ, ਲੋਕਾਂ ਨੂੰ ਠੱਗਦਾ ਹੈ; ਕਰਦਾ ਹੋਰ ਹੈ ਜ਼ਾਹਰ ਹੋਰ ਕਰਨਾ ਚਾਹੁੰਦਾ ਹੈ । 'ਕਰਿ ਪਰਪੰਚੁ ਜਗਤ ਕਉ ਡਹਕੈ ਅਪਨੋ ਉਦਰੁ ਭਰੈ' । ਨਾਂ ਸੇਵਾ ਦਾ ਰਪਦਾ ਹੈ, ਲਾਲਚ ਆਪਣਾ ਪੂਰਾ ਕਰਦਾ ਹੈ । ਅੰਦਰੋਂ ਹੋਰ ਹੈ, ਬਾਹਰੋਂ ਹੋਰ ਹੈ ।

ਮਨ ਦੀ ਅਗਿਆਨਤਾ ਦਾ ਇਕ ਰੂਪ ਇਹ ਹੈ ਕਿ ਪਰਗ੍ਰਹ ਵਿਚ ਖੁਸ਼ੀ ਮਹਿਸੂਸ ਕਰਦਾ ਹੈ । 'ਪਰਦਾਰਾ ਨਿੰਦਿਆ ਰਸ ਰਚਿਓ ਰਾਮ ਭਗਤ ਨਹੀਂ ਕੀਨੀ' । ਨੀਵੀਆਂ ਬਿਰਤੀਆਂ ਵਾਲਾ ਹੈ ਜਾਂ ਨੀਵੇਂ ਪਾਸੇ ਬਹੁਤ ਛੇਤੀ ਪ੍ਰਵਿਰਤ ਹੁੰਦਾ ਹੈ । 'ਮੁਕਤਿ ਪੰਥ ਜਾਨਿਓ ਤੈ ਨਾਹਨਿ ਧਨ ਜੋਰਨ ਕਉ ਧਾਇਆ' । ਉੱਚੇ ਪਾਸੇ ਬਹੁਤ ਦੇਰ ਨਾਲ ਆਉਂਦਾ ਹੈ । ਅੰਤਰ-ਮੁਖੀ ਨਹੀਂ ਬਾਹਰਮੁਖੀ ਹੈ । 'ਅਸਥਿਰ ਮਤਿ' ਤੋਂ ਊਣਾ ਹੈ ।

**ਨਾ ਹਰਿ ਭਜਿਓ ਨਾ ਗੁਰ ਜਨੁ ਸੇਵਿਓ ਨਹ ਉਪਜਿਓ ਕਛੁ ਗਿਆਨਾ ।**
**ਘਟਿ ਹੀ ਮਾਹਿ ਨਿਰੰਜਨੁ ਤੇਰੈ ਤੈ ਖੋਜਤ ਉਦਿਆਨਾ ।**

ਇਸੇ ਤਰ੍ਹਾਂ ਕਈ ਜਨਮ ਗੁਜ਼ਾਰ ਚੁੱਕਾ ਹੈ । ਇਹ ਆਵਾਗਵਨ ਮੁਕਦਾ ਨਹੀਂ, ਜਦੋਂ ਤੀਕ ਇਹ ਅੰਤਰਮੁਖੀ ਨਹੀਂ ਹੁੰਦਾ ਅਤੇ ਬਿਬੇਕ ਧਾਰਨ ਨਹੀਂ ਕਰਦਾ ।

ਮਨ ਅੰਧੇਰੇ ਵਿਚ ਭਟਕ ਰਿਹਾ ਹੈ—'ਮਹਾਂ ਮੋਹ ਅਗਿਆਨ ਤਿਮਰਿ ਮੋ ਮਨੁ ਰਹਿਓ ਉਰਝਾਈ'। ਭਰਮ ਵਿਚ ਕਈ ਜਨਮ ਗੁਜ਼ਾਰ ਚੁੱਕਾ ਹੈ। ਬਿਖਿਆ ਨੂੰ ਅੰਮ੍ਰਿਤ ਜਾਣ ਕੇ ਉਸ ਵੱਲ ਨੱਸਦਾ ਹੈ—'ਨਿਸ ਬਾਸੁਰ ਬਿਖਿਅਨ ਕਉ ਧਾਵਤ'। ਮਾਇਆ ਵਿਚ ਉਲਝਿਆ ਪਿਆ ਹੈ।

ਮਨ ਦੀ ਅਗਿਆਨਤਾ ਤੇ ਆਪ-ਹੁਦਰਾਪਨ ਬੰਧਨ ਪੈਦਾ ਕਰਦੇ ਹਨ।

## (3) ਗਿਆਨ ਤੇ ਅਗਿਆਨ

ਮਨ ਦੀ ਚੰਚਲ, ਡੋਲਦੀ, ਕੁਮੱਤੀ ਦਸ਼ਾ ਦਾ ਕਾਰਨ ਇਸ ਦਾ ਗਿਆਨ ਹੈ। ਅਗਿਆਨ ਇਹ ਹੈ ਕਿ ਜੋ ਸੱਚ ਹੈ ਉਸ ਦੀ ਪਰਵਾਹ ਨਹੀਂ ਹੈ, ਜੋ ਕੱਚ ਹੈ ਉਸ ਦੇ ਵਿਹਾਜਣ ਵਿਚ ਲੱਗਾ ਹੈ। ਤਨ, ਕੁਟੰਬ, ਰਚਨਾ, ਜਗਤ ਸਭ ਕੱਚ ਹੈ, ਸੁਪਨੇ ਵਾਂਗ ਨਾਸ਼ਵਾਨ ਹੈ, ਪਰ ਜੀਵ ਇਨ੍ਹਾਂ ਨੂੰ ਸੱਚ ਜਾਣ ਕੇ ਮੋਹ ਕਰਦਾ ਹੈ। ਗਿਆਨ ਹੈ ਸੱਚ ਦੀ ਪਛਾਣ। ਸੱਚ ਤੇ ਕੱਚ ਦੋਹਾਂ ਨੂੰ ਜਾਣਨਾ ਬਿਬੇਕ ਜਾਂ ਗਿਆਨ ਹੈ।

### (i) ਰਾਮ ਤੇ ਰਚਨਾ

ਗੁਰੂ ਤੇਗ ਬਹਾਦਰ ਜੀ ਨੇ ਹਰੀ, ਰਾਮ, ਗੋਬਿੰਦ, ਨਿਰੰਜਨ, ਚਿੰਤਾਮਨ, ਗੁਸਾਈਂ, ਨਾਰਾਇਣ, ਮੁਰਾਰਿ, ਕਨ੍ਹਈਆ, ਆਦਿ ਸ਼ਬਦ ਪਰਮ ਸੱਤਾ ਲਈ ਵਰਤੇ ਹਨ ਜੋ ਸਦਾ ਕਾਇਮ ਹੈ, ਸਰਵ ਸਮਰੱਥ ਹੈ।

**ਹਰਿ ਕੀ ਗਤਿ ਨਹਿ ਕੋਊ ਜਾਨੈ ॥**
**ਜੋਗੀ ਜਤੀ ਤਪੀ ਪਚਿ ਹਾਰੇ ਅਰੁ ਬਹੁ ਲੋਗ ਸਿਆਨੇ ॥ ੧ ॥ ਰਹਾਉ ॥**
**ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ ॥**
**ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕੋ ਬਿਵਹਾਰੇ ॥ ੧ ॥**
**ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ ॥**
**ਨਾ ਨਾ ਰੂਪੁ ਧਰੇ ਬਹੁ ਰੰਗੀ ਸਭ ਤੇ ਰਹੈ ਨਿਆਰਾ ॥ ੨ ॥**
**ਅਗਨਤ ਅਪਾਰੁ ਅਲਖ ਨਿਰੰਜਨ ਜਿਹ ਸਭ ਜਗੁ ਭਰਮਾਇਓ ॥**
**ਸਗਲ ਭਰਮ ਤਜਿ ਨਾਨਕ ਪ੍ਰਾਣੀ ਚਰਨਿ ਤਾਹਿ ਚਿਤੁ ਲਾਇਓ ॥ ੩ ॥ ੨ ॥**
**(ਬਿਹਾਗੜਾ)**

ਬਾਕੀ ਜੋ ਕੁਝ ਵੀ ਦ੍ਰਿਸ਼ਟਮਾਨ ਤੇ ਕਿਰਤਮ ਹੈ, ਉਹ ਨਾਸ਼ਵਾਨ ਹੈ, ਮਿਤ ਵਿਚ ਹੈ ਪਰ ਉਹ ਅਗਨਤ, ਅਪਾਰ ਹੈ ਉਹ ਸਰਬ ਵਿਆਪਕ ਵੀ ਹੈ ਤੇ ਨਿਰੰਜਨ ਵੀ ਹੈ; ਉਹ ਸਾਰੀ ਰਚਨਾ ਤੋਂ ਸੁਤੰਤਰ ਰਹਿ ਸਕਦਾ ਹੈ ਅਤੇ ਹੈ ਪਰ ਰਚਨਹਾਰ ਵੀ ਉਹ ਆਪ ਹੀ ਹੈ। ਉਹ ਆਪ ਹੀ ਅਨੇਕ ਰੂਪ ਧਾਰਨ ਕਰੀ ਬੈਠਾ ਹੈ, ਰਚਨਾ ਵਿਚ। ਇਹ ਉਸ ਦੀ ਮਾਇਆ ਹੈ, ਸ਼ਕਤੀ ਹੈ। ਬਣਾਣਾ ਤੇ ਉਜਾੜਨਾ ਉਸ ਦੀ ਖੇਲ ਹੈ। ਉਹ ਕਰਤਾ ਹੈ, ਉਹ ਪਰੇ ਤੋਂ ਪਰੇ ਹੈ, ਪਰ ਉਹ ਨੇੜੇ ਤੋਂ ਨੇੜੇ ਵੀ ਹੈ। ਉਹ ਮਨੁੱਖ ਦੇ ਧੁਰ ਅੰਦਰ ਹੈ। ਉਹ ਹੀ ਜੀਵਨ ਹੈ।

**ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ ॥**
**ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ ॥**
**ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ ॥**

**ਜਨ ਨਾਨਕ ਬਿਨੁ ਆਪਾ ਚੀਨੈ ਮੀਟੈ ਨ ਭ੍ਰਮ ਕੀ ਕਾਈ ॥੨॥੧॥ (ਧਨਾਸਰੀ)**

ਦੂਜੇ ਪਾਸੇ ਮਾਇਆ ਜਾਂ ਰਚਨਾ ਹੈ। ਉਸ ਦੀ ਅਸਲੀਅਤ ਪਰਤੱਖ ਕਰਨ ਲਈ ਗੁਰੂ ਤੇਗ਼ ਬਹਾਦਰ ਸਾਹਿਬ ਨੇ ਬਹੁਤ ਯਤਨ ਕੀਤਾ ਹੈ। ਹਰ ਸ਼ਬਦ ਵਿਚ ਮਾਇਆ ਮੋਹ ਦਾ ਵਿਚਾਰ ਦਿੱਤਾ ਹੈ ਤੇ ਨਾਲ ਦਸਿਆ ਹੈ ਕਿ ਇਹ ਦ੍ਰਿਸ਼ਟਮਾਨ 'ਸੁਪਨੇ' 'ਬਾਦਰ ਛਾਇਆ' ਵਾਂਗ ਹੈ। ਤਨ, ਕੁਟੰਬ, ਸੰਪਦਾ, ਧਨ-ਪਦਾਰਥ, ਮਾਣ-ਪਦਵੀ ਸਭ ਕੁਝ ਮਾਇਆ ਹੈ। ਪਰ ਅਗਿਆਨ ਇਹ ਹੈ ਕਿ ਸਾਮ੍ਹਣੇ ਰਚਨਾ ਬਿਨਸ ਰਹੀ ਪਰ ਫਿਰ ਵੀ ਸਾਰੇ ਇਸ ਨੂੰ ਸੱਚ ਮੰਨੀ ਬੈਠੇ ਹਨ। ਕਿਸੇ ਗਿਆਨੀ ਨੇ ਸੂਝ ਪਾਈ ਹੈ :

**ਸਾਧੋ ਰਚਨਾ ਰਾਮ ਬਨਾਈ ॥**
**ਇਕਿ ਬਿਨਸੈ ਇਕ ਅਸਥਿਰੁ ਮਾਨੈ ਅਚਰਜੁ ਲਖਿਓ ਨ ਜਾਈ ॥੧॥ ਰਹਾਉ ॥**
**ਕਾਮ ਕ੍ਰੋਧ ਮੋਹ ਬਸਿ ਪ੍ਰਾਨੀ ਹਰਿ ਮੂਰਤਿ ਬਿਸਰਾਈ ॥**
**ਝੂਠਾ ਤਨੁ ਸਾਚਾ ਕਰਿ ਮਾਨਿਓ ਜਿਉ ਸੁਪਨਾ ਰੈਨਾਈ ॥੧॥**
**ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਈ ॥**
**ਜਨ ਨਾਨਕ ਜਗੁ ਜਾਨਿਓ ਮਿਥਿਆ ਰਹਿਓ ਰਾਮ ਸਰਨਾਈ ॥੨॥੨॥ (ਗਉੜੀ)**

ਇਹ ਰਚਨਾ ਮ੍ਰਿਗ-ਤ੍ਰਿਸ਼ਨਾ ਵਾਂਗ ਹੈ। ਹੈ ਹੋਰ ਕੁਝ, ਪ੍ਰਤੀਤ ਹੋਰ ਕੁਝ ਹੁੰਦੀ ਹੈ ਅਤੇ ਜੀਵ ਇਸ ਦੀ ਤ੍ਰਿਸ਼ਨਾ ਵਿਚ, ਬੰਧਨ ਵਿਚ ਪੈ ਜਾਂਦਾ ਹੈ।

**ਪੂਤ ਮੀਤ ਮਾਇਆ ਮਮਤਾ ਸਿਉ ਇਹ ਬਿਧਿ ਆਪੁ ਬੰਧਾਵੈ ॥**
**ਮ੍ਰਿਗ ਤ੍ਰਿਸਨਾ ਜਿਉ ਝੂਠੋ ਇਹ ਜਗ ਦੇਖਿ ਤਾਸਿ ਉਠਿ ਧਾਵੈ ॥**

ਮਾਇਆ ਦੇ ਬਨ ਵਿਚ ਸੰਕਟ ਹੈ। ਇਸ ਵਿਚੋਂ ਨਿਕਲਣਾ ਬਹੁਤ ਕਠਿਨ ਹੈ। ਜੀਵ ਇਸੇ ਬਨ ਵਿਚ ਭਟਕਦੇ ਮਰਦੇ ਹਨ।

**ਮਾਇਆ ਮੋਹ ਮਹਾ ਸੰਕਟ ਬਨ ਤਾ ਸਿਉ ਰੁਚ ਉਪਜਾਵੈ।**

ਜੇ ਸਰੀਰ ਵੀ ਆਪਣਾ ਨਹੀਂ ਹੈ ਤਾਂ ਫਿਰ ਹੋਰ ਕੀ ਆਪਣਾ ਹੋ ਸਕਦਾ ਹੈ।

**ਜੋ ਤਨੁ ਤੈ ਅਪਨੋ ਕਰਿ ਮਾਨਿਓ ਅਰੁ ਸੁੰਦਰ ਗ੍ਰਿਹ ਨਾਰੀ ॥**
**ਇਨ ਮੈ ਕਛੁ ਤੇਰੋ ਰੇ ਨਾਹਨਿ ਦੇਖੋ ਸੋਚ ਬਿਚਾਰੀ ॥**

ਮਾਇਆ ਮਨੁੱਖ ਨੂੰ ਪ੍ਰਭੂ ਭਗਤੀ ਵਿਚ ਨਹੀਂ ਲਗਣ ਦਿੰਦੀ। ਸਾਰਾ ਯਤਨ ਪਦਾਰਥ ਇਕੱਤਰ ਕਰਨ ਵਿਚ, ਧਨ ਜੋੜਨ ਵਿਚ, ਵਿਸ਼ੇ ਭੋਗਣ ਵਿਚ ਹੀ ਲਗ ਜਾਂਦਾ ਹੈ, ਨਾਮ ਸਿਮਰਨ ਲਈ ਸਮਾਂ ਨਹੀਂ ਮਿਲਦਾ। 'ਮੁਕਤਿ ਪੰਥੁ ਜਾਨਿਓ ਤੈ ਨਾਹਨਿ ਧਨ ਜੋਰਨ ਕਉ ਧਾਇਆ', 'ਬਿਖਿਆ ਸਕਤ ਰਹਿਓ ਨਿਸ ਬਾਸੁਰ ਨਹ ਛੂਟੀ ਅਧਮਾਈ'। ਪਰ ਚਾਰ ਦਿਨ ਵੀ ਮਾਇਆ ਦੇ ਸੁਖ ਭੋਗਣੇ ਨਹੀਂ ਮਿਲਦੇ—'ਬਾਰੂ ਭੀਤਿ ਬਨਾਈ ਰਚਿ ਪਚਿ ਰਹਤ ਨਹੀ ਦਿਨ ਚਾਰਿ'। ਇਹ ਝੂਠ ਤੇ ਮਿਥਿਆ ਹੈ।

ਗਿਆਨ ਹੋ ਜਾਵੇ ਤਾਂ 'ਰਾਮ' ਤੇ ਉਸ ਦੀ 'ਰਚਨਾ' ਦਾ ਫ਼ਰਕ ਪਤਾ ਲਗ ਜਾਂਦਾ ਹੈ, ਸਚੇ ਸੰਗੀ ਤੇ ਝੂਠੇ ਸਾਥੀਆਂ ਦਾ ਪਤਾ ਲਗਦਾ ਹੈ, ਅਸਲੀਅਤ ਤੇ ਸੁਪਨੇ ਦਾ ਭੇਦ ਖੁਲ੍ਹਦਾ ਹੈ।

### (ii) ਨਾਮ ਤੇ ਸਰਣ

ਗਿਆਨ ਹੋ ਜਾਵੇ ਤਾਂ ਜੀਵ ਸੱਚ ਵਲ ਪ੍ਰਵਿਰਤ ਹੁੰਦਾ ਹੈ। ਉਸ ਨੂੰ ਨਾਮ ਦਾ ਰਸ ਸਾਰੇ ਹੋਰ ਰਸਾਂ ਤੋਂ ਸ੍ਰੇਸ਼ਟ ਜਾਪਦਾ ਹੈ। ਨਾਮ ਦੀ ਸੋਝੀ ਤੋਂ ਉੱਚੀ ਕੋਈ ਰਾਸਿ ਨਹੀਂ ਹੈ। ਇਹ ਸਰਬ-ਸ੍ਰੇਸ਼ਟ ਧਰਮ ਹੈ।

**ਕਲ ਮੈ ਏਕੁ ਨਾਮੁ ਕਿਰਪਾ ਨਿਧਿ ਜਾਹਿ ਜਪੈ ਗਤਿ ਪਾਵੈ।**
**ਅਉਰ ਧਰਮ ਤਾਕੈ ਸਮਿ ਨਾਹਨਿ ਇਹ ਬਿਧਿ ਬੇਦੁ ਬਤਾਵੈ॥**

ਨਾਮ ਪਤਿਤ ਨੂੰ ਪਾਵਨ ਕਰਨ ਵਾਲਾ ਹੈ—'ਪਤਿਤ ਉਧਾਰਨ ਭੈ ਹਰਨ ਹਰਿ ਅਨਾਥ ਕੇ ਨਾਥ, ਕਹੁ ਨਾਨਕ ਤਿਹ ਜਾਨੀਐ ਸਦਾ ਬਸਤੁ ਤੁਮ ਸਾਥ', ਨਾਮ ਭੈ ਨਾਸਕ ਹੈ, ਦੁਰਮਤਿ ਦੂਰ ਕਰਨ ਵਾਲਾ ਹੈ—'ਭੈ ਨਾਸਨ ਦੁਰਮਤਿ ਹਰਨ ਕਲਿ ਮੈ ਹਰਿ ਕੋ ਨਾਮ', 'ਨਿਸਦਿਨ ਜੋ ਨਾਨਕ ਭਜੈ ਸਫਲ ਹੋਹਿ ਤਿਹ ਕਾਮ'। ਨਾਮ ਸਦਾ ਕਾਇਮ ਦਾਇਮ ਹੈ ਕਿਉਂਕਿ ਹਰੀ ਸਦਾ ਕਾਇਮ ਦਾਇਮ ਹੈ। ਨਾਮ ਵਾਲਾ ਸਾਧੂ ਅਮਰ ਅਟਲ ਹੈ, ਪ੍ਰਭੂ ਆਪ ਅਟਲ ਹੈ। ਸਭ ਕੁਝ ਬਿਨਸ ਜਾਏਗਾ, ਪਰ ਨਾਮ, ਨਾਮੀ ਤੇ ਨਾਮ ਸਿਮਰਨ ਵਾਲਾ ਕਾਇਮ ਰਹਿਣਗੇ।

**'ਨਾਮ ਰਹਿਓ ਸਾਧੂ ਰਹਿਓ ਰਹਿਓ ਗੁਰੁ ਗੋਬਿੰਦ॥'**

ਨਾਮ ਗੁਰੂ ਤੋਂ ਮਿਲਦਾ ਹੈ—'ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰ ਮੰਤ।' ਨਾਮ ਸਾਰੇ ਸੰਕਟ ਖ਼ਤਮ ਕਰਨ ਵਾਲਾ ਹੈ।

**ਰਾਮ ਨਾਮੁ ਉਰਿ ਮੈ ਗਹਿਓ ਜਾ ਕੈ ਸਮ ਨਹੀ ਕੋਇ॥**
**ਜਿਹ ਸਿਮਰਤ ਸੰਕਟ ਮਿਟੈ ਦਰਸੁ ਤੁਹਾਰੋ ਹੋਇ॥ (ਸਲੋਕ ੫੭)**

ਨਾਮ ਸਿਮਰਨ, ਹਰਿ ਜਸ ਤੇ ਗੁਣ ਗਾਉਣਾ ਤੇ ਫਿਰ ਵੀ ਇਕ ਧਰਮ ਹੈ, ਸਾਧਨ ਹੈ, ਸਿਧੀ ਕਰਣੀ ਪੈਂਦੀ ਹੈ। ਪਰ ਸਰਣ ਵਿਚ ਕੇਵਲ ਹੋਰ ਸਾਰੇ ਆਸਰੇ ਤਿਆਗ ਕੇ ਇਕੋ ਪ੍ਰਭੂ ਆਸਰੇ ਤੇ ਨਿਰਭਰ ਹੋਣਾ ਹੈ। ਸਰਣ ਵਿਚ ਅਨੇਕਾਂ ਜੀਵ ਤਰ ਗਏ ਹਨ। ਗਣਕਾ, ਧ੍ਰੂਅ, ਗਜ, ਅਜਾਮਲ, ਆਦਿ ਸਰਣਾਗਤੀ ਵਿਚ ਤਰ ਗਏ। ਪਤਿਤ ਤੇ ਪਾਪੀ ਵੀ ਤਰੇ ਹਨ।

**ਮਨ ਰੇ ਪ੍ਰਭ ਕੀ ਸਰਨਿ ਬਿਚਾਰੋ॥**
**ਜਿਹ ਸਿਮਰਤ ਗਨਕਾ ਸੀ ਉਧਰੀ ਤਾ ਕੋ ਜਸੁ ਉਰਧਾਰੋ॥ ੧॥ ਰਹਾਉ॥**
**ਅਟਲ ਭਇਓ ਧ੍ਰੂਅ ਜਾ ਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ॥**
**ਦੁਖ ਹਰਤਾ ਇਹ ਬਿਧਿ ਕੋ ਸੁਆਮੀ ਤੈ ਕਾਹੇ ਬਿਸਰਾਇਆ॥ ੧॥**
**ਜਬ ਹੀ ਸਰਨਿ ਗਹੀ ਕਿਰਪਾਨਿਧਿ ਗਜ ਗ੍ਰਾਹ ਤੇ ਛੂਟਾ॥**
**ਮਹਮਾ ਨਾਮ ਕਹਾ ਲਉ ਬਰਨਉ ਰਾਮ ਕਹਤ ਬੰਧਨ ਤਿਹ ਤੂਟਾ॥ ੨॥**
**ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ॥**
**ਨਾਨਕ ਕਹਤ ਚੇਤ ਚਿੰਤਾਮਨਿ ਤੈ ਭੀ ਉਤਰਹਿ ਪਾਰਾ॥ ੩॥ ੪॥**

ਪ੍ਰਭੂ ਆਪ ਹੀ ਕ੍ਰਿਪਾ ਕਰਕੇ ਸਰਣ ਦੀ ਸੋਝੀ ਦਿੰਦਾ ਹੈ ਅਤੇ ਇਸ ਤੋਂ ਵੱਡਾ ਗਿਆਨ ਕੋਈ ਨਹੀਂ ਹੈ। ਨਿਰਯਤਨ ਹੀ ਮੁਕਤੀ ਮਿਲ ਜਾਂਦੀ ਹੈ। ਪਰ ਮਾਇਆ ਦੇ ਆਸਰੇ ਸਾਰੇ ਤੋੜਨੇ ਬੜੇ ਕਠਿਨ ਹਨ।

### (iii) ਹੁਕਮ ਤੇ ਚਿੰਤਾ

ਗਿਆਨੀ ਦੀ ਅਵਸਥਾ ਹੁਕਮ ਵਿਚ ਚਲਣ ਵਾਲੇ ਦੀ ਮੰਨੀ ਹੈ। ਗਿਆਨੀ ਹੁਕਮ, ਰਜ਼ਾ, ਭਾਣੇ ਵਿਚ ਰਾਜ਼ੀ ਰਹਿੰਦਾ ਹੈ। ਉਹ ਹਰ ਭਾਣੇ ਵਿਚ ਪ੍ਰਭੂ ਦੇ ਹੁਕਮ ਨੂੰ ਪਛਾਣਦਾ ਹੈ। ਦੁਖ-ਸੁਖ, ਹਰਖ-ਸੋਗ, ਉਸਤਤ-ਨਿੰਦਾ, ਸਭ ਹਾਲਤਾਂ ਦਾ ਦੇਣ ਵਾਲਾ ਪ੍ਰਭੂ ਆਪ ਹੈ। ਇਹ ਦਸ਼ਾ ਜੀਵਨ-ਮੁਕਤਿ ਦੀ ਹੈ। ਜੋ ਦੁਖ ਤੇ ਸੁਖ ਨੂੰ ਸਮਾਨ ਜਾਣਦਾ ਹੈ ਉਹ ਮਾਇਆ ਨੂੰ ਤਰ ਚੁੱਕਾ ਹੈ। ਗਿਆਨੀ ਤਤੁ ਨੂੰ ਪਛਾਣਦਾ ਹੈ। ਇਹ ਹੈ ਕਠਿਨ।

**ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ ॥**
**ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ ॥**
**ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ ॥**
**ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂ ਗੁਰਮੁਖਿ ਜਾਨਾ ॥ ੨ ॥ (ਗਉੜੀ)**

ਗੁਰੂ ਕ੍ਰਿਪਾ ਨਾਲ ਨਾਮ ਵਿਚ ਲਗਣ ਨਾਲ ਪ੍ਰਭੂ ਮਿਲਾਪ ਹੈ। ਉਦੋਂ ਹੁਕਮ-ਰਜ਼ਾ ਦਾ ਜੀਵਨ ਮਿਲਦਾ ਹੈ।

**ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥**
**ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ॥ ੧ ॥ ਰਹਾਉ ॥**
**ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ ॥**
**ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥ ੧ ॥**
**ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ ॥**
**ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ ॥ ੨ ॥**
**ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ ॥**
**ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥ ੩ ॥ ੧੧ ॥**

ਹੁਕਮ ਵਿਚ ਜੀਣਾ ਆ ਜਾਵੇ ਤਾਂ ਸਾਰੀਆਂ ਚਿੰਤਾਵਾਂ ਮੁੱਕ ਜਾਂਦੀਆਂ ਹਨ। ਸਾਰੇ ਬ੍ਰਹਮੰਡ ਲਈ ਨਿਯਮ ਹਨ ਜੋ ਹੁਕਮ-ਰਜ਼ਾ ਨੇ ਘੜੇ ਹਨ। ਜਦੋਂ ਮੌਤ ਇਕ ਨਿਯਮ ਹੈ, ਫਿਰ ਉਸ ਦੀ ਚਿੰਤਾ ਕੀ ਤੇ ਉਸ ਤੋਂ ਡਰ ਕੀ ?

**ਚਿੰਤਾ ਤਾ ਕੀ ਕੀਜੀਐ ਜੋ ਅਣਹੋਨੀ ਹੋਇ ॥**
**ਇਹ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ ॥ ੪੨ ॥**

ਗਿਆਨੀ ਡਰ ਵਿਚ ਨਹੀਂ ਹੈ। ਪਰ ਇਸੇ ਲਈ ਡਰ ਵਿਚ ਨਹੀਂ ਹੈ ਕਿ ਹੁਕਮ ਨੂੰ ਸਮਝਦਾ ਹੈ। ਹੁਕਮ ਨੇ ਅਵੱਸ਼ ਵਾਪਰਨਾ ਹੈ। ਕੇਵਲ ਪ੍ਰਭੂ ਦੀ ਕ੍ਰਿਪਾ ਹੀ ਉਸ ਦੀ ਆਪਣੀ ਰਜਾ ਵਿਚ ਦਖ਼ਲ ਦੇ ਸਕਦੀ ਹੈ, ਹੋਰ ਕੋਈ ਨਹੀਂ ਦਖ਼ਲ ਦੇ ਸਕਦਾ।

### (iv) ਜੀਵਨ ਤੇ ਪਰਯੋਜਨ

ਗਿਆਨੀ ਨੂੰ ਆਪਣੇ ਮੂਲ ਦਾ ਪਤਾ ਹੈ। ਜੀਵਨ ਅਵਸਰ ਬੜਾ ਅਮੋਲਕ ਹੈ। ਇਹੋ ਪ੍ਰਭੂ ਮਿਲਾਪ ਦੀ ਪਉੜੀ ਹੈ। ਗੁਰੂ ਤੇਗ਼ ਬਹਾਦਰ ਸਾਹਿਬ ਨੇ ਮਾਨਸ ਜਨਮ ਨੂੰ ਅਮੋਲਕ, ਦੁਰਲੱਭ ਰਤਨ ਕਿਹਾ ਹੈ। 'ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ" ਇਹ ਮਿਲਨ ਦੀ ਬਰੀਆ ਹੈ—'ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ'। ਜੀਵਨ

ਦੀ ਇਕ ਇਕ ਛਿਨ ਅਮੋਲਕ ਹੈ—'ਅਹਿਨਿਸਿ ਅਉਧ ਘਟੈ ਨਹੀ ਜਾਨੈ ਭਇਓ ਲੋਭ ਸੰਗਿ ਹਉਰਾ'। ਗਿਆਨੀ ਮਾਨਸ ਜਨਮ ਅਕਾਰਥ ਨਹੀਂ ਜਾਣ ਦਿੰਦਾ, ਉਹ ਹਰ ਘੜੀ, ਭਜਨ ਸਿਮਰਨ ਵਿਚ ਲਗਾਉਂਦਾ ਹੈ।

ਗਿਆਨੀ ਜਾਣਦਾ ਹੈ ਕਿ ਜੀਵਨ ਦਾ ਪਰਯੋਜਨ ਹੈ ਕੀ ਅਤੇ ਜੀਵਨ ਦੇ ਥੋੜ੍ਹੇ ਜਿੰਨੇ ਸਮੇਂ ਵਿਚ ਵੀ ਪਰਯੋਜਨ ਨੂੰ ਪ੍ਰਾਪਤ ਕਰਨਾ ਹੈ। ਸਿਮਰਨ ਬਿਨਾਂ ਜੀਵਨ ਨਿਸਫਲ ਹੋ ਜਾਵੇਗਾ।

**ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨ ॥**
**ਕਹੁ ਨਾਨਕ ਹਰਿ ਭਜੁ ਮਨ ਜਿਹਿ ਬਿਧਿ ਜਲ ਕੋ ਮੀਨ ॥ ੧ ॥ (ਸਲੋਕ)**

ਮੁੜ ਮੁੜ ਚਿਤਾਉਨੀ ਹੈ ਕਿ ਜੀਵਨ-ਕਾਜ ਨੂੰ ਸੰਪੂਰਣ ਕਰਨਾ ਹੈ।

**ਰਾਮ ਸਿਮਰ ਰਾਮ ਸਿਮਰ ਇਹੈ ਤੇਰੈ ਕਾਜਿ ਹੈ ॥**
**ਮਾਇਆ ਕੋ ਸੰਗੁ ਤਿਆਗਿ ਪ੍ਰਭ ਜੂ ਕੀ ਸਰਨਿ ਲਾਗ ॥**
**ਜਗਤ ਸੁਖ ਮਾਨੁ ਮਿਥਿਆ ਝੂਠੋ ਸਭ ਸਾਜੁ ਹੈ ॥ (ਜੈਜਾਵੰਤੀ)**
**ਰਾਮ ਭਜੁ ਰਾਮ ਭਜੁ ਜਨਮੁ ਸਿਰਾਤੁ ਹੈ ॥ (ਜੈਜਾਵੰਤੀ)**

### (v) ਧਰਮ ਤੇ ਮਨ

ਗਿਆਨੀ ਧਰਮ ਨੂੰ ਪਛਾਣਦਾ ਹੈ ਅਤੇ ਕਦੇ ਧਰਮ ਨੂੰ ਪਿੱਠ ਨਹੀਂ ਦਿੰਦਾ। ਗੁਰੂ ਤੇਗ ਬਹਾਦਰ ਸਾਹਿਬ ਅਨੁਸਾਰ ਧਰਮ ਤਾਂ ਤਦ ਹੀ ਸੰਭਵ ਹੈ ਜੇ ਮਨ ਤੇ ਕਾਬੂ ਹੋਵੇ। ਰਸਮੀ ਸਾਧਨ ਕਰਨ ਵਿਚ ਮਨ ਦਾ ਹੰਕਾਰ ਵਧਦਾ ਹੈ। ਇਹੋ ਮਨ ਦੀ ਚੰਚਲਤਾ ਹੈ। ਧਰਮ ਤਦ ਹੀ ਪੂਰਣ ਹੈ ਜੇ ਮਨ ਦੇ ਵਸ ਆ ਜਾਵੇ।

**ਤੀਰਥ ਕਰੈ ਬ੍ਰਤ ਫੁਨਿ ਰਾਖੈ ਨਹ ਮਨੂਆ ਬਸਿ ਜਾ ਕੋ ॥**
**ਨਿਹਫਲ ਧਰਮ ਤਾਹਿ ਤੁਮ ਮਾਨੋ ਸਾਚੁ ਕਹਤ ਮੈ ਜਾਕਉ ॥**

ਮਨ ਪੱਥਰ ਹੈ। ਭਗਤੀ ਨਾਲ ਇਹ ਭਿੱਜਦਾ ਹੈ ਤੇ ਵਸ ਆਉਂਦਾ ਹੈ।

**ਜੈਸੇ ਪਾਹਨਿ ਜਲ ਮਹਿ ਰਾਖਿਓ ਭੇਦੈ ਨਾਹਿ ਤਿਹਿ ਪਾਨੀ ॥**
**ਤੈਸੇ ਹੀ ਤੁਮ ਤਾਹਿ ਪਛਾਨੋ ਭਗਤਿ ਹੀਨ ਜੋ ਪ੍ਰਾਨੀ ॥**

### (4) ਬਲ

'ਬਲੁ ਹੋਆ ਬੰਧਨ ਛੁਟੇ ਸਭ ਕਿਛੁ ਹੋਤ ਉਪਾਇ' ਇਹ ਸ਼ਬਦ ਗੁਰੂ ਤੇਗ ਬਹਾਦਰ ਸਾਹਿਬ ਦੇ ਹੀ ਹਨ। ਭਾਰਤੀ ਕੌਮ ਨੂੰ ਸਮੇਂ ਦੇ ਹਾਲਾਤ ਦੇ ਵਿਰੁੱਧ ਬਲਧਾਰੀ ਬਣਾਉਣਾ ਹੀ ਗੁਰੂ ਸਾਹਿਬਾਨ ਦਾ ਆਸ਼ਾ ਸੀ। ਬਲ ਆਤਮਕ ਦਸ਼ਾ ਹੈ। ਨਿਰੀ ਸਰੀਰਕ ਰਿਸ਼ਟ-ਪੁਸ਼ਟਤਾ ਨਹੀਂ ਹੈ। ਆਤਮਕ ਬਲ ਵਿਚੋਂ ਸਾਹਸ, ਜੁਰਅਤ, ਦਲੇਰੀ, ਸਿਪਾਹੀ ਦੀ ਸ਼ਕਤੀ, ਜ਼ਬਤ, ਸ੍ਵੈ-ਕਾਬੂ ਪੈਦਾ ਹੁੰਦੇ ਹਨ। ਆਤਮਕ ਬਲ, ਸਰੀਰਕ, ਮਾਨਸਕ ਤੇ ਬੌਧਿਕ ਬਲ ਨੂੰ ਵਧਾਉਂਦਾ ਹੈ ਤੇ ਸਥਿਰ ਕਰਦਾ ਹੈ। ਗੁਰੂ ਸਾਹਿਬਾਨ ਦੀ ਸੋਚਣੀ ਇਸੇ ਸੇਧ ਵਿਚ ਸੀ। ਇਸੇ ਲਈ ਗੁਰੂ ਤੇਗ ਬਹਾਦਰ ਸਾਹਿਬ ਨੇ ਭਗਤੀ ਉੱਤੇ ਬਲ ਦਿੱਤਾ ਹੈ ਤਾਂ ਜੋ ਭਾਰਤੀਆਂ ਵਿਚ ਆਤਮਕ ਬਲ ਪੈਦਾ ਹੋਵੇ। ਆਤਮਕ ਬਲ ਨਾਲ ਉਪਜੇ ਸਾਹਸ ਨੇ ਦੇਸ਼ ਦੀ ਹੋਣੀ ਬਦਲਣੀ ਹੁੰਦੀ ਹੈ। ਪਰ ਦੇਸ਼ ਦੀ ਹੋਣੀ ਬਦਲਣ ਲਈ ਕੁਰਬਾਨੀ ਦੇਣੀ ਪੈਂਦੀ ਹੈ। ਪਰਾਧੀਨਤਾ ਤੋਂ

ਧੀਨਤਾ ਲਿਆਉਣ ਲਈ ਸੰਘਰਸ਼ ਹੋਣਾ ਹੁੰਦਾ ਹੈ, ਖ਼ੂਨ ਦੀ ਬਲੀ ਦੇਣੀ ਹੁੰਦੀ ਹੈ, ਜੰਗੋ ਦਲ ਹੁੰਦਾ ਹੈ, ਉਜਾੜਾ ਹੁੰਦਾ ਹੈ, ਸਾਥੀ ਸਬੰਧੀ ਮਰਦੇ ਹਨ, ਮਾਲ ਧਨ ਨਾਸ਼ ਹੁੰਦਾ ਹੈ, ਜ਼ਤ-ਬੇਪਤੀ ਹੁੰਦੀ ਹੈ। ਕੌਮ ਨੂੰ ਕੁਰਬਾਨੀ ਕਰਨ ਲਈ ਤਿਆਰ ਕਰਨਾ, ਜਾਨ ਅਹੂਤੀ ਕ ਦੇਣ ਲਈ ਤਿਆਰ ਕਰਨਾ, ਸਾਧਾਰਨ ਗੱਲ ਨਹੀਂ ਹੈ। ਗੁਰੂ ਸਾਹਿਬਾਨ ਨੇ ਸਾਰੀ ਣੀ ਵਿਚ ਮਾਇਆ ਮੋਹ ਤੋਂ ਉਪਰਾਮਤਾ ਸਿਖਾਈ ਹੈ। ਪਰ ਪਰਾਧੀਨਤਾ ਦੀਆਂ ਜ਼ੰਜੀਰਾਂ ੜਨ ਲਈ ਪੂਰਨ ਉਪਰਾਮਤਾ ਦੇ ਵੈਰਾਗ ਦੀ ਲੋੜ ਹੈ ਤਾਂ ਜੋ ਤਨ, ਮਨ ਤੇ ਧਨ ਦੀ ਹੂਤੀ ਦਿੱਤੀ ਜਾਵੇ। ਗੁਰੂ ਤੇਗ ਬਹਾਦਰ ਨੇ ਇਸ ਅਹੂਤੀ ਲਈ ਕੌਮ ਨੂੰ ਤਿਆਰ ਕੀਤਾ।

## ਉਪਰਾਮਤਾ ਤੇ ਵੈਰਾਗ

ਗੁਰੂ ਤੇਗ ਬਹਾਦਰ ਨੇ ਆਪਣੀ ਸਾਰੀ ਬਾਣੀ ਦੇ ਬਹੁਤ ਭਾਰੀ ਹਿੱਸੇ ਵਿਚ ਮਾਇਕ ਤੇ ਸੰਸਾਰਕ ਜੀਵਨ ਦੀ ਨਾਸ਼ਮਾਨਤਾ ਤੇ ਜ਼ੋਰ ਦਿੱਤਾ ਹੈ। ਤਿਆਗ ਤੇ ਕੁਰਬਾਨੀ ਲਈ ਹ ਅਤਿਅੰਤ ਜ਼ਰੂਰੀ ਹੈ। ਇਹੋ ਬਲ ਹੈ। ਜਿਤਨੀ ਕੋਈ ਕੌਮ ਤਿਆਗ ਲਈ ਤਿਆਰ ਹੋ ਦੀ ਹੈ, ਉਤਨੀ ਹੀ ਉਹ ਬਲਵਾਨ ਹੋ ਜਾਂਦੀ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਅੰਤਲੇ ਾਂ ਵਿਚ ਸਿੱਖਾਂ ਦੀ ਕੀ ਦਸ਼ਾ ਹੋ ਜਾਣੀ ਸੀ, ਉਸ ਦਾ ਨਕਸ਼ਾ ਗੁਰੂ ਤੇਗ ਬਹਾਦਰ ਸਾਹਿਬ ਸਾਮ੍ਹਣੇ ਸੀ। ਇਹ ਅਮਲੀ ਜੀਵਨ ਦੀ ਸੋਝੀ ਦੀ ਗੱਲ ਹੈ। ਬਾਬਾ ਬੰਦਾ ਸਿੰਘ ਦੇ ਤੇ ਰਲੇ ਸਮੇਂ ਵਿਚ ਕੋਈ ਉਪਰਾਮ ਤੇ ਬੈਰਾਗੀ ਹੀ ਘੋਲ ਜਾਰੀ ਰਖ ਸਕਦਾ ਸੀ। ਠੀਕ ਹੈ ਵਰਤਨੀਏ ਸਿੱਖ ਵੀ ਸਨ ਜੋ ਸਮੇਂ ਦੀ ਸਰਕਾਰ ਨਾਲ ਟੱਕਰ ਨਹੀਂ ਸਨ ਲੈਂਦੇ ਅਤੇ ਰੀ ਜੀਵਨ ਜੀ ਰਹੇ ਸਨ ਪਰ ਉਹ ਬਹੁਤ ਥੋੜ੍ਹੇ ਸਨ ਤੇ ਉਨ੍ਹਾਂ ਦੇ ਇਮਤਿਹਾਨ ਵੀ ਭਾਈ ਗ ਸਿੰਘ ਵਾਂਗ ਹੋ ਜਾਂਦੇ ਸਨ। ਮਾਇਆ ਦੇ ਮੋਹ ਵਾਲਾ ਕੋਈ ਵਿਅਕਤੀ ਸਿੱਖ ਨਹੀਂ ਦਾ ਸੀ, ਨਾ ਰਹਿ ਸਕਦਾ ਸੀ। ਉਸ ਸਮੇਂ ਸਿੱਖ ਸਜਦੇ ਹੀ ਉਹ ਸਨ, ਜੋ ਦੇਸ਼ ਦੀ ਜ਼ਾਦੀ ਲਈ ਸਭ ਕੁਝ ਤਿਆਗਣ ਨੂੰ ਤਿਆਰ ਹੁੰਦੇ ਸਨ। ਗੁਰੂ ਤੇਗ ਬਹਾਦਰ ਨੇ ਬਾਣੀ ਰਾ ਇਹ ਬਿਰਤੀ ਪੈਦਾ ਕੀਤੀ, ਇਸ ਦਾ ਸਮਾਂ ਆ ਗਿਆ ਸੀ, ਤੱਤਾ ਘੋਲ ਹੋਣ ਵਾਲਾ ਉਨ੍ਹਾਂ ਨੇ ਜੀਵਨ ਨੂੰ ਨਾਸ਼ਵਾਨ ਨਹੀਂ ਦਸਿਆ, ਸੱਚੇ ਅਣਖੀ ਜੀਵਨ ਲਈ, ਭੈ-ਰਹਿਤ, ਭੈ ਜੀਵਨ ਲਈ ਵੰਗਾਰ ਦਿੱਤੀ ਹੈ ਕਿ ਜੇ ਨਿਰਭੈ ਜੀਵਨ ਚਾਹੁੰਦੇ ਹੋ ਤਾਂ ਸਭ ਕੁਝ ਣ ਦੀ ਜਾਚ ਜ਼ਰੂਰੀ ਹੈ।

ਸਭ ਕੁਝ ਤਿਆਗਿਆ ਕਦ ਜਾ ਸਕਦਾ ਹੈ ਜੇ ਕੋਈ ਫ਼ਲਸਫਾ, ਖ਼ਿਆਲ, ਵਿਚਾਰ ਹੋ ਜਾਵੇ ਕਿ ਤਿਆਗ ਵੀ ਉੱਤਮ ਪ੍ਰਕਾਰ ਦਾ ਜੀਵਨ ਹੈ ਜਾਂ ਇਹ ਉੱਤਮ ਜੀਵਨ ਜ਼ਾਮਨ ਹੈ। ਗੁਰੂ ਸਾਹਿਬ ਨੇ ਉਹ ਫ਼ਲਸਫ਼ਾ ਸਪੱਸ਼ਟ ਕੀਤਾ ਹੈ। ਉਹ ਫ਼ਲਸਫ਼ਾ ਕੁਲ ਇਕ ਸਾਦਾ ਜਿਹਾ ਖ਼ਿਆਲ ਹੈ, ਪਰ ਉਹ ਭਾਰਤੀ ਧਰਮ ਦੀ ਨੀਂਹ ਹੈ। ਖ਼ਿਆਲ ਹੈ ਕਿ ਆਤਮਾ ਅਮਰ ਹੈ, ਮਾਇਆ (ਪ੍ਰਕ੍ਰਿਤੀ, ਪਦਾਰਥ, ਸਰੀਰ, ਕੁਟੰਬ, ਧਨ-ਦੌਲਤ) ਵਾਨ ਹੈ। ਇਸ ਲਈ ਸਤਿ ਨੂੰ ਮਿਲਣ ਦਾ ਯਤਨ ਹੋਣਾ ਚਾਹੀਦਾ ਹੈ, ਅਸਤਿ ਦਾ ਮੋਹ ਸ ਦੀ ਪਕੜ ਗ਼ਲਤ ਹੈ। ਸਤਿ ਨੂੰ ਅਸਤਿ ਤੇ ਤਰਜੀਹ ਦੇਣੀ ਹੈ। ਇਸੇ ਖ਼ਿਆਲ ਦੀ ਤੇਗ ਬਹਾਦਰ ਸਾਹਿਬ ਨੇ ਬਾਣੀ ਵਿਚ ਵਿਆਖਿਆ ਕੀਤੀ ਹੈ। ਸਾਰੇ ਗੁਰੂ ਸਾਹਿਬਾਨ ਬਾਣੀ ਵਿਚ ਇਹ ਬੁਨਿਆਦੀ ਖ਼ਿਆਲ ਮੰਨਿਆ ਗਿਆ ਹੈ। ਸਤਿ ਬਲਵਾਨ ਹੈ।

ਮਨੁੱਖ ਵਿਚ ਬਲ ਤੇ ਸਾਹਸ ਪੈਦਾ ਹੀ ਨਹੀਂ ਹੁੰਦੇ, ਜਿੰਨੇ ਤੀਕ ਉਸ ਦੇ ਮਨ ਵਿਚ ਆਪਣੇ ਤਨ, ਸੁਖ, ਮਾਇਆ, ਪਰਵਾਰ ਦਾ ਮੋਹ ਹੈ। ਮੋਹ ਦੀ ਪਕੜ ਨੂੰ ਹਟਾਉਣਾ ਹੀ ਉਪਰਾਮਤਾ ਜਾਂ ਤਿਆਗ ਹੈ। ਸੱਚਾ ਬਲ ਪੈਦਾ ਕਰਨ ਦਾ ਉਪਰਾਲਾ ਨਿਰਾਸ਼ਾਵਾਦ ਜਾਂ ਨਾਸ਼ਮਾਨਤਾ ਦਾ ਪ੍ਰਚਾਰ ਨਹੀਂ ਕਿਹਾ ਜਾ ਸਕਦਾ। ਗਲ ਤੇ ਆਸ਼ੇ ਦੀ ਹੈ। ਆਸ਼ਾ ਗੁਰੂ ਤੇਗ ਬਹਾਦਰ ਸਾਹਿਬ ਦਾ ਹੈ ਉਹ ਮਨੁੱਖ ਥਾਪਣਾ ਜੋ ਨਾ ਭੈ ਮੰਨਦਾ ਹੈ, ਨਾ ਭੈ ਦਿੰਦਾ ਹੈ। ਇਹ ਗਿਆਨੀ ਪੁਰਖ ਹੈ। ਬਲਧਾਰੀ ਹੋ ਕੇ ਬੰਧਨ-ਰਹਿਤ ਜੀਵਨ ਜੀਣਾ ਨਿਰਾਸ਼ਾਵਾਦ ਨਹੀਂ ਹੈ।

ਸੱਚਾ ਗਿਆਨ ਹੈ ਇਹ ਨਿਰਣਾ ਕਰ ਸਕਣਾ ਕਿ ਸਤਿ ਕੀ ਹੈ ਅਤੇ ਅਸਤਿ ਕੀ ਹੈ।

### (ii) ਗੁਰੂ ਨਾਨਕ ਦਾ ਧਰਮ-ਸਿਧਾਂਤ

ਗੁਰੂ ਨਾਨਕ ਸਾਹਿਬ ਦਾ ਧਰਮ ਸਿਧਾਂਤ ਇਸ ਸ਼ਲੋਕ ਵਿਚ ਹੈ :

**ਜਉ ਤਉ ਪ੍ਰੇਮ ਖੇਲਣ ਕਾ ਚਾਉ।**
**ਸਿਰੁ ਧਰਿ ਤਲੀ ਗਲੀ ਮੇਰੀ ਆਉ।**
**ਇਤੁ ਮਾਰਗਿ ਪੈਰੁ ਧਰੀਜੈ।**
**ਸਿਰੁ ਦੀਜੈ ਕਾਣਿ ਨ ਕੀਜੈ।**

(ਸਲੋਕ ਮ: ੧, ਵਾਰਾਂ ਤੇ ਵਧੀਕ; ਪੰਨਾ ੧੪੧੨)

ਧਰਮ ਪ੍ਰਭੂ-ਪ੍ਰੇਮ ਹੈ, ਪਰ ਪ੍ਰਭੂ ਪ੍ਰੇਮ ਲਈ ਤਨ, ਮਨ ਧਨ ਦੀ ਕੁਰਬਾਨੀ ਲੋੜੀਂਦੀ ਹੈ। ਆਪਣਾ ਆਪ ਕੁਰਬਾਨ ਕਰਨਾ ਪੈਂਦਾ ਹੈ। ਇਹ ਤਨ ਕੁਰਬਾਨ ਕਰਨਾ ਹੈ, ਫਿਰ ਧਨ ਤੇ ਪਰਵਾਰ ਨੂੰ ਕੁਰਬਾਨ ਕਰਨ ਦਾ ਸਾਹਸ ਪਹਿਲਾਂ ਚਾਹੀਦਾ ਹੈ। ਇਹ ਧਰਮ-ਸਿਧਾਂਤ ਹੀ ਨਵਾਂ ਸੀ। ਭਾਰਤੀ ਧਰਮ-ਸਿਧਾਂਤ ਇਹ ਨਹੀਂ ਸੀ।

ਗੁਰੂ ਸਾਹਿਬਾਨ ਨੇ ਕਬੀਰ ਜੀ ਦੇ ਨਿਮਨ-ਦਰਜ ਦੋ ਸਲੋਕਾਂ ਦੀ ਇਹੋ ਭਾਵਨਾ ਪਰਵਾਨ ਕਰਦਿਆਂ ਹੀ ਮਾਰੂ ਰਾਗ ਵਿਚ ਦਰਜ ਕੀਤੇ ਸਨ।

**ਗਗਨ ਦਮਾਮਾ ਬਾਜਿਓ ਪਰਿਓ ਨੀਸ਼ਾਨੈ ਘਾਉ।**
**ਖੇਤ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ ॥ ੧ ॥**
**ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥**
**ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥ ੨ ॥ ੨ ॥**

ਵਕਤ ਦੇ ਹਾਲਾਤ ਦਾ ਤਕਾਜ਼ਾ ਹੈ ਕਿ ਸੂਰਮੇ ਅਗੇ ਆਉਣ ਤੇ ਪੁਰਜ਼ਾ ਪੁਰਜ਼ਾ ਕਟ ਕੇ ਮਰਨ ਲਈ ਤਿਆਰ ਹੋਣ। ਸਭ ਕੁਝ ਨੂੰ ਨਾਸ਼ਮਾਨ ਸਮਝਣ ਤੋਂ ਬਿਨਾ ਉਹ ਪ੍ਰੇਮ ਨਹੀਂ ਨਿਭਦਾ, ਜਿਸ ਵਿਚ ਸਿਰ ਤੀਕ ਦੇਣਾ ਹੈ।

ਗੁਰੂ ਅਮਰਦਾਸ ਜੀ ਨੇ ਭਗਤ ਦੀ ਪਰਿਭਾਸ਼ਾ ਲੋਭ ਤਿਆਗਣਾ ਦਸੀ ਹੈ, ਜੋ ਉਤਨਾ ਔਖਾ ਹੈ ਜਿਤਨੀ ਖੰਡੇ ਦੀ ਧਾਰ ਤੇ ਤੁਰਨਾ :

**ਭਗਤਾ ਕੀ ਚਾਲ ਨਿਰਾਲੀ ॥**
**ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ ॥**

**ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ ॥**
**ਖੰਨਿਆਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ ॥ (ਅਨੰਦ)**

ਇਸੇ ਭਾਵਨਾ ਵਿਚ 'ਬਲੁ ਛੁਟਕਿਓ ਬੰਧਨ ਪਰੇ' ਅਤੇ 'ਬਲੁ ਹੋਆ ਬੰਧਨ ਛੁਟੇ' ਦੇ ਸਲੋਕ ਹਨ। ਇਹ ਬਲ ਧਾਰਨ ਕਰਨ ਲਈ ਲੋੜੀਂਦੀ ਸ਼ਰਤ ਗੁਰੂ ਤੇਗ਼ ਬਹਾਦਰ ਨੇ ਆਪਣੀ ਸਾਰੀ ਬਾਣੀ ਵਿਚ ਸਪੱਸ਼ਟ ਕੀਤੀ ਹੈ। ਜਿਥੇ ਗਿਆਨ ਆ ਗਿਆ, ਉਥੇ ਤਿਆਗ ਆਏਗਾ; ਜਿਥੇ ਤਿਆਗ ਆ ਗਿਆ, ਉਥੇ ਬਲ ਆਏਗਾ; ਜਿਥੇ ਬਲ ਆਏਗਾ, ਉਥੇ ਆਜ਼ਾਦੀ ਆਏਗੀ। ਇਹ ਗੁਰੂ ਤੇਗ਼ ਬਹਾਦਰ ਦੀ ਸੋਚਣੀ ਹੈ।

### (iii) ਨਿਸਚਿੰਤਤਾ

ਜੋ ਹੈ ਹੀ ਨਾਸ਼ਵਾਨ, ਉਸ ਨੇ ਦੇਰ ਨਾਲ ਜਾਂ ਛੇਤੀ ਨਾਸ਼ ਹੋ ਹੀ ਜਾਣਾ ਹੈ, ਫਿਰ ਚਿੰਤਾ ਨਹੀਂ ਹੋਣੀ ਚਾਹੀਦੀ। ਸਰੀਰ, ਕੁਟੰਬ, ਧਨ, ਪਦਾਰਥ ਸਾਰੇ ਨਾਸ਼ਵਾਨ ਹਨ—ਇਹ ਪ੍ਰਤੱਖ ਹੈ, ਫਿਰ ਇਨ੍ਹਾਂ ਦੀ ਅਉਧੀ ਨਹੀਂ ਵਧ ਸਕਦੀ। ਜੇ ਇਹ ਠੀਕ ਹੈ ਤਾਂ ਇਨ੍ਹਾਂ ਦੀ ਚਿੰਤਾ ਕਿਉਂ ਹੋਵੇ, ਕੋਈ ਅਨਹੋਣੀ ਤੇ ਵਾਪਰ ਨਹੀਂ ਰਹੀ :

**ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ ॥**
**ਇਹ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ ॥ ੫੧ ॥**

ਅਸੂਲ ਨਾਲ ਦਸਿਆ ਹੈ।

**ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ ।**
**ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ ॥ ੫੨ ॥**

ਹਰ ਪੈਦਾ ਹੋਈ ਚੀਜ਼ ਨਾਸ਼ਵਾਨ ਹੈ। ਇਹ ਬਿਬੇਕ ਸਿਪਾਹੀ ਨੂੰ ਨਿਸਚਿੰਤ ਕਰ ਦਿੰਦਾ ਹੈ। ਬਿਬੇਕ ਨਿਰਾਸ਼ਾਵਾਦ (ਮਾਯੂਸੀ despair) ਨਹੀਂ ਹੈ, ਇਹ ਸਾਰ ਵਸਤੂ ਹੈ। ਇਸ ਤਰ੍ਹਾਂ ਦੇ ਬਿਬੇਕੀਆਂ ਨੇ ਹੀ ਆਪਣੀ ਕੁਰਬਾਨੀ ਲਈ ਤਤਪਰ ਹੋ ਕੇ ਅਨਿਆਂ ਜ਼ਬਰ, ਬੇਇਨਸਾਫੀ, ਗ਼ੁਲਾਮੀ, ਭ੍ਰਿਸ਼ਟਾਚਾਰ ਨੂੰ ਖ਼ਤਮ ਕੀਤਾ ਹੈ, ਜਿਥੇ ਕਿਤੇ ਵੀ ਇਹ ਸੰਭਵ ਹੋਇਆ ਹੈ।

### (iv) ਮੁਕਤਿ

**ਜਿਹ ਘਟਿ ਸਿਮਰਨੁ ਰਾਮ ਕੋ ਸੋ ਨਰੁ ਮੁਕਤਾ ਜਾਨ ॥**
**ਤਿਹਿ ਨਰ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ ॥ ੪੩ ॥**

ਗੁਰੂ ਤੇਗ਼ ਬਹਾਦਰ ਸਾਹਿਬ ਨੇ ਤੇ ਪਹਿਲੇ ਗੁਰੂ ਸਾਹਿਬਾਨ ਨੇ ਪੂਰਣ ਮੁਕਤੀ, ਨਿਰਬਾਣ ਪਦ ਤੇ ਪਰਮ ਪਦਵੀ ਦੀ ਕਲਪਨਾ ਕੀਤੀ ਹੈ। ਉਹ ਮੁਕਤੀ ਮੁਕਤੀ ਹੀ ਨਹੀਂ ਹੈ, ਜਿਸ ਤੇ ਪਾਬੰਦੀਆਂ ਤੇ ਸ਼ਰਤਾਂ ਹਨ। ਮੁਕਤੀ ਸਦਾ ਸੰਪੂਰਣ ਮੁਕਤੀ ਹੈ, ਮੁਕਤਿ ਪੁਰਸ਼ ਵਿਚ ਨਾ ਊਣਤਾ ਹੈ ਨਾ ਉਹ ਕਿਸੇ ਤਰ੍ਹਾਂ ਅਧੂਰਾ ਹੈ। ਉਸ ਵਿਚ ਤੇ ਪਰਮਾਤਮਾ ਵਿਚ ਪੂਰਨ ਏਕਤਾ ਹੈ। ਉਹ ਉਸੇ ਤਰ੍ਹਾਂ ਸਤਿ, ਚਿੱਤ ਤੇ ਅਨੰਦ ਹੈ, ਜਿਵੇਂ ਪਰਮਾਤਮਾ ਆਪ ਹੈ। 'ਬ੍ਰਹਮ ਗਿਆਨੀ ਆਪਿ ਪਰਮੇਸਰ', ਕਿਹਾ ਹੈ।

ਮੁਕਤਿ ਪੁਰਸ਼ ਕਿਸੇ ਮਨੁੱਖ ਦੇ ਦਰ ਦਾ ਮੁਥਾਜ ਨਹੀਂ ਹੈ। ਉਹ ਕਿਸੇ ਦੇ ਅਧੀਨ ਨਹੀਂ ਹੈ। ਮੁਕਤਿ ਪੁਰਸ਼ ਮਾਇਆ, ਪਦਾਰਥ, ਸੰਪਤੀ, ਧਨ ਦੇ ਅਧੀਨ ਨਹੀਂ ਹੈ—ਇਸ

ਗੱਲ ਤੇ ਬਹੁਤ ਸਾਰਾ ਬਲ ਗੁਰੂ ਜੀ ਨੇ ਦਿੱਤਾ ਹੈ। ਮੁਕਤਿ ਪੁਰਸ਼ ਮੋਹ ਦੇ ਅਧੀਨ ਨਹੀਂ ਹੈ—ਕੁਟੰਬ ਮੋਹ ਬੜਾ ਪਰਬਲ ਹੈ, ਪਰ ਮੁਕਤਿ ਪੁਰਸ਼ ਕੁਟੰਬੀਆਂ ਦੇ ਵਸ ਨਹੀਂ ਹੈ। ਆਪਣੇ ਸਰੀਰ ਦਾ ਮੋਹ ਬੜਾ ਕਰੜਾ ਹੈ ਪਰ ਮੁਕਤਿ ਸਰੀਰ ਦੇ ਮੋਹ ਦੇ ਅਧੀਨ ਵੀ ਨਹੀਂ ਹੈ। ਹਉਮੈ ਦੀ ਪਕੜ ਸਭ ਤੇ ਹੈ ਪਰ ਮੁਕਤਿ ਪੁਰਸ਼ ਹਉਮੈ ਤੋਂ ਵੀ ਸੁਤੰਤਰ ਹੈ। ਦੁਖ-ਸੁਖ, ਉਸਤਤਿ-ਨਿੰਦਾ, ਤੇ ਮਾਨ-ਅਪਮਾਨ ਵਿਚ ਸਾਰੇ ਡੋਲਦੇ ਹਨ ਪਰ ਮੁਕਤਿ ਪੁਰਸ਼ ਇਸ ਦ੍ਵੈਤ ਨੂੰ ਵੀ ਪਾਰ ਕਰਦਾ ਹੈ। ਮੁਕਤਿ ਪੁਰਸ਼ ਤ੍ਰੈਗੁਣੀ ਮਾਇਆ ਵਿਚ ਡੋਲਦਾ ਨਹੀਂ ਹੈ, ਉਹ ਤੁਰੀਆ ਵਿਚ ਟਿਕਿਆ ਹੁੰਦਾ ਹੈ।

ਇਹ ਮੁਕਤੀ ਦੀ ਦਸ਼ਾ ਕੇਵਲ ਰਾਮ ਨਾਮ ਦੇ ਸਿਮਰਨ ਨਾਲ ਮਿਲ ਸਕਦੀ ਹੈ। ਕੇਵਲ ਨਾਮ ਸਿਮਰਨ ਹੀ ਨਾਮੀ ਨਾਲ ਇਕਮਿਕ ਕਰ ਸਕਦਾ ਹੈ। ਸਰੀਰਕ, ਮਾਨਸਕ ਤੇ ਬੌਧਿਕ ਉਤਰਾ ਚੜ੍ਹਾ ਪਾਰ ਕਰ ਕੇ ਹੀ ਮੁਕਤੀ ਮਿਲਦੀ ਹੈ। ਮੁਕਤਿ ਪੁਰਸ਼ ਨਿਰੋਲ ਆਤਮਕ ਮੰਡਲਾਂ ਦਾ ਵਾਸੀ ਹੁੰਦਾ ਹੈ।

ਮੁਕਤੀ ਦੀ ਪਰਿਭਾਸ਼ਾ 'ਤਿਹਿ ਨਰ ਹਰਿ ਅੰਤਰੁ ਨਹੀਂ', ਦੇ ਸੰਕੇਤ ਵਿਚ ਦਿੱਤੀ ਹੈ। ਇਹ ਮੁਕਤਿ ਪੁਰਸ਼ ਗੁਰੂ ਤੇਗ਼ ਬਹਾਦਰ ਸਾਹਿਬ ਦੀ ਬਾਣੀ ਦਾ ਉੱਦੇਸ਼ ਹੈ।

ਅਧਿਆਇ ਛੇਵਾਂ

# ਕਾਵਿ-ਕਲਾ ਤੇ ਸ਼ੈਲੀ

**ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਓ ॥**
**ਖੇਤੁ ਜੁ ਮਾਡਿਓ ਸੂਰਮਾ ਅਬ ਜੂਝਨ ਕੋ ਦਾਉ ॥ ੧ ॥**
**ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥**
**ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥ ੨ ॥ ੨ ॥** **(ਕਬੀਰ, ਮਾਰੂ)**

## ਸੰਕਟ ਤੇ ਸੇਧ

ਜਿਸ ਕਵੀ ਪਾਸ ਸੰਦੇਸ਼ ਨਵੀਨ ਤੇ ਬਲਵਾਨ ਹੈ, ਉਸ ਦੀ ਕਾਵਿ-ਕਲਾ ਤੇ ਸ਼ੈਲੀ ਆਪਣੇ ਆਪ ਵਿਲੱਖਣ ਤੇ ਬਲਵਾਨ ਹੋ ਜਾਂਦੀ ਹੈ। ਗੁਰੂ ਤੇਗ ਬਹਾਦਰ ਸਾਹਿਬ ਨਾਲ ਸਿੱਖ ਲਹਿਰ ਨਵੀਂ ਕਰਵਟ ਲੈ ਰਹੀ ਸੀ। ਉਸ ਕਰਵਟ ਦਾ ਮੁਹਾਣ ਸੀ ਜੋ ਕਬੀਰ ਜੀ ਦੇ ਉਪਰ ਦਿੱਤੇ ਸਲੋਕ ਵਿਚ ਹੈ। ਕਰਵਟ ਨੇ ਇਹ ਕ੍ਰਾਂਤੀਕਾਰੀ ਸੇਧ ਸਮੇਂ ਦੇ ਹਾਲਾਤ ਨੂੰ ਦ੍ਰਿਸ਼ਟੀ ਵਿਚ ਰਖ ਕੇ ਲਈ ਸੀ। ਗੁਰੂ ਤੇਗ ਬਹਾਦਰ ਸਾਹਿਬ ਨੇ ਸਮਕਾਲੀ ਹਾਲਾਤ ਨੂੰ 'ਸੰਕਟ' ਕਿਹਾ ਹੈ—'ਜਿਹ ਸਿਮਰਤ 'ਸੰਕਟ' ਮਿਟੈ ਦਰਸੁ ਤੁਹਾਡੇ ਹੋਇ'। ਪਰ ਗੁਰੂ ਸਾਹਿਬ ਮਹਿਸੂਸ ਕਰਦੇ ਹਨ ਕਿ ਗੁਰੂ ਨਾਨਕ ਸਾਹਿਬ ਦੀ ਚਲਾਈ ਲਹਿਰ ਨਾਲ ਹੀ ਹਾਲੀ ਸੰਕਟ ਮਿਟਿਆ ਨਹੀਂ ਸੀ। ਗੁਰੂ ਨਾਨਕ ਸਾਹਿਬ ਨੇ ਸੰਕਟ ਦੀ ਕਠੋਰਤਾ ਨੂੰ ਹੋਰ ਸਾਰੇ ਗੁਰੂਆਂ ਤੋਂ ਵਧ ਮਹਿਸੂਸ ਕੀਤਾ ਸੀ। ਇਸੇ ਲਈ ਉਨ੍ਹਾਂ ਦੀ ਵੰਗਾਰ—'ਜਉ ਤਉ ਪ੍ਰੇਮ ਖੇਲਣ ਕਾ ਚਾਉ ਸਿਰ ਧਰਿ ਤਲੀ ਗਲੀ ਮੇਰੀ ਆਉ'—ਲਗਭਗ ਉਹੋ ਸੀ ਜੋ ਗੁਰੂ ਤੇਗ ਬਹਾਦਰ ਜੀ ਦੀ ਸੀ—'ਬਲ ਹੋਆ ਬੰਧਨ ਛੁਟੇ'। ਗੁਰੂ ਤੇਗ ਬਹਾਦਰ ਮਹਿਸੂਸ ਕਰਦੇ ਸਨ, ਕਿ ਬਲ ਧਾਰਨੀ ਹੋ ਕੇ ਜੂਝਣ ਦਾ ਸਮਾਂ ਆ ਗਿਆ ਸੀ। ਕੌਮੀ ਸੰਕਟ ਜੋ ਸਮਾਜੀ ਤੇ ਜ਼ਾਤੀ ਜੀਵਨ ਦੇ ਹਰ ਪੱਖ ਨੂੰ ਨਿਤਾਣਾ ਕਰ ਰਿਹਾ ਸੀ, ਦੇ ਅਨੁਭਵ ਵਜੋਂ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਉਪਜੀ ਹੈ। ਆਪ ਦੀ ਬਾਣੀ 'ਸੰਕਟ' ਨੂੰ ਦੂਰ ਕਰਨ ਲਈ ਸੁਝਾ ਪੇਸ਼ ਕਰਦੀ ਹੈ। ਸੁਝਾ ਉਹ ਸੀ, ਜਿਸ ਦਾ ਰੂਪ ਆਪ ਨੇ ਆਪਣੀ ਸ਼ਹਾਦਤ ਵਿਚ ਦਰਸਾਇਆ, ਭਾਵ ਨਿਰਭੈ ਗੈਰਤਮੰਦ ਜੀਵਨ ਦੀ ਪ੍ਰਾਪਤੀ ਲਈ ਪੰਜ ਭੂਤਕ ਸਰੀਰ ਤੇ ਧਨ ਪਦਾਰਥ ਨੂੰ ਤੁੱਛ ਜਾਣਨਾ। ਇਸ ਤਰ੍ਹਾਂ ਦਾ ਸੰਤ-ਸਿਪਾਹੀ, ਨਿਸ਼ਕਾਮ ਸੂਰਮਾ, ਕਰਮਸ਼ੀਲ ਜੋਧਾ ਗਿਆਨੀ ਹੈ। ਇਹ ਗਿਆਨ ਹੀ ਸੰਕਟ ਦਾ ਹਲ ਹੈ, ਅਖੌਤੀ ਸੂਖਮ ਫ਼ਲਸਫ਼ੇ ਤੇ ਲਹੂ-ਰਸ ਹੀਣ ਸੋਚਣੀ ਸੰਕਟ ਦੂਰ ਨਹੀਂ ਕਰਦੀ। ਇਸ ਲਈ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਦਾ ਰੰਗ ਅਸਲੋਂ ਹੀ ਵਖਰਾ ਹੈ।

## ਨਵਾਂ ਰੰਗ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਛੇ ਗੁਰੂ ਸਾਹਿਬਾਨ ਦੀ ਉਚਾਰੀ ਬਾਣੀ ਦਰਜ ਹੈ। ਪਹਿਲੇ ਪੰਜ ਗੁਰੂ ਸਾਹਿਬਾਨ ਤੇ ਨਾਵੇਂ ਗੁਰੂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਇਸ ਮਹਾਨ ਗ੍ਰੰਥ ਵਿਚ ਹੈ। ਇਹ ਸਾਰੇ ਅਰਸ਼ੀ ਕਵੀ ਤੇ ਢਾਡੀ ਵਿਚਾਰਧਾਰਾ, ਕਲਾ-ਕੌਸ਼ਲਤਾ ਤੇ ਕਾਵਿ-ਸ਼ੈਲੀ ਕਰਕੇ ਇਕੋ ਸਾਹਿੱਤ-ਘਰਾਣੇ ਦੇ ਹਨ। ਗੁਰੂ ਨਾਨਕ ਦੇਵ ਪੱਥ-ਪ੍ਰਦਰਸ਼ਕ ਤੇ ਨੀਂਹ ਪਾਉਣ ਤੇ ਬਨਾਉਣ ਵਾਲੇ ਮੋਢੀ ਗੁਰੂ ਕਵੀ ਸਨ ਅਤੇ ਬਾਕੀ ਸਿੱਖ-ਗੁਰੂ ਉਨ੍ਹਾਂ ਦੀ ਵਿਚਾਰਧਾਰਾ ਤੇ ਕਾਵਿ-ਕਲਾ ਦਾ ਅਨੁਸਰਣ ਕਰਨ ਵਾਲੇ ਸਨ। ਪਰ ਹਰ ਗੁਰੂ-ਵਿਅਕਤੀ ਦੀ ਬਾਣੀ ਦਾ ਡੂੰਘਾ ਅਧਿਐਨ ਦਸਦਾ ਹੈ ਕਿ ਭਾਵੇਂ ਸਾਰੇ ਗੁਰੂ-ਵਿਅਕਤੀ ਵਿਚਾਰਾਂ ਦਾ ਤਾਣਾ ਇਕੋ ਵਰਤਦੇ ਹਨ, ਉਨ੍ਹਾਂ ਦਾ ਪੇਟਾ ਵਿਚਾਰਾਂ ਦਾ ਵੀ ਤੇ ਕਲਾ-ਕੌਸ਼ਲਤਾ ਦਾ ਵੀ ਭਿੰਨ ਹੈ। ਹਰ ਗੁਰੂ-ਵਿਅਕਤੀ ਵਿਚ ਨਵਾਂ ਰੰਗ ਹੈ। ਵਿਚਾਰਧਾਰਾ ਦਾ ਬੁਨਿਆਦੀ ਭੇਦ ਕਿਧਰੇ ਨਹੀਂ ਹੈ ਪਰ ਵਿਚਾਰਾਂ ਨੂੰ ਪ੍ਰਗਟ ਕਰਨ ਵਿਚ ਕਿਸੇ ਅਰਸ਼ੀ ਕਵੀ ਨੇ ਕਿਸੇ ਇਕ ਵਿਚਾਰ ਤੇ ਬਲ ਵਧੇਰੇ ਦਿੱਤਾ ਹੈ, ਕਿਸੇ ਦੂਜੇ ਨੇ ਦੂਜੇ ਤੇ। ਇਸੇ ਤਰ੍ਹਾਂ ਹਰ ਵਿਅਕਤੀ ਦੀ ਬੋਲੀ, ਸ਼ੈਲੀ, ਕਲਾ ਦੀ ਆਪਣੀ ਆਪਣੀ ਰੰਗਤ ਹੈ। ਮਿਸਾਲ ਦੇ ਤੌਰ ਤੇ ਗੁਰੂ ਨਾਨਕ ਦੇਵ ਜੀ ਦਾ ਫਲਸਫ਼ਾ ਪ੍ਰਮੁੱਖ ਰੂਪ ਵਿਚ ਸਾਰੇ ਹੋਰ ਗੁਰੂਆਂ ਵਾਂਗ ਭਾਰਤੀ ਹੁੰਦਿਆਂ ਵੀ, ਆਪ ਨੇ ਨਿਰਗੁਣ, ਉਪਾਸ਼ਨਾ, ਹੁਕਮ, ਦੀਬਾਣ ਅਭਗ (ਕਰਮ ਦੇ ਫਲ ਬਾਰੇ ਰਬੀ ਨਿਆਂ) ਆਦਿ ਦੇ ਵਿਚਾਰਾਂ ਤੇ ਬਲ ਵਧ ਦਿੱਤਾ ਹੈ; ਇਨ੍ਹਾਂ ਵਿਚਾਰਾਂ ਦੀ ਵਿਆਖਿਆ ਵਧੇਰੇ ਜ਼ੋਰ ਤੇ ਜ਼ਾਤੀ ਢੰਗ ਨਾਲ ਕੀਤੀ ਹੈ। ਇਸੇ ਤਰ੍ਹਾਂ ਆਪ ਦੀ ਬੋਲੀ ਜ਼ਾਤੀ ਪ੍ਰਭਾਵਾਂ ਵਾਲੀ ਠੇਠ ਗ੍ਰਾਮੀਣ ਸਰਲ ਪੰਜਾਬੀ ਹੈ, ਪਰ ਆਪ ਦੀ ਸ਼ੈਲੀ ਇਤਨੀ ਗੁੱਟ, ਸੰਕੋਚਵੀਂ, ਨਾਟਕੀ, ਭਾਵ-ਲੱਦੀ ਤੇ ਜ਼ੋਰਦਾਰ ਹੈ ਕਿ ਇਸ ਦਾ ਸਮੁੱਚਾ ਪ੍ਰਭਾਵ 'ਕਠਨਤਾ' ਵਾਲਾ ਹੈ—ਆਪ ਨੂੰ ਸਮਝਣਾ ਕਠਿਨ ਹੈ। ਗੁਰੂ ਅੰਗਦ ਸਾਹਿਬ ਵਿਚਾਰਾਂ ਤੇ ਬੋਲੀ-ਸ਼ੈਲੀ ਦੇ ਪੱਖ ਤੋਂ ਬਹੁਤ ਹੱਦ ਤੀਕ ਗੁਰੂ ਨਾਨਕ ਸਾਹਿਬ ਦੇ ਨੇੜੇ ਨੇੜੇ ਰਹਿੰਦੇ ਹਨ। ਗੁਰੂ ਅਮਰਦਾਸ ਫ਼ਲਸਫ਼ੇ ਵਿਚ ਗੁਰੂ ਨਾਨਕ ਫ਼ਲਸਫ਼ੇ ਦੇ ਅਨੁਸਾਰ ਹਨ ਪਰ ਉਨ੍ਹਾਂ ਦਾ ਬਲ ਨਿਰਗੁਣਾ, ਉਪਾਸਨਾ, ਸਹਜ, ਆਨੰਦ, ਗੁਰੂ ਕ੍ਰਿਪਾ, ਗੁਰੂ-ਉਪਮਾ, ਭਗਤ ਦੀ ਨਿਰਾਲੀ ਚਾਲ, ਗੁਰਮੁਖਤਾ ਦੇ ਵਿਚਾਰਾਂ ਤੇ ਹੈ ਅਤੇ ਆਪ ਦੀ ਸ਼ੈਲੀ ਗੁਰੂ ਨਾਨਕ ਦੇਵ ਜੀ ਦੀ ਸ਼ੈਲੀ ਤੋਂ ਬਹੁਤ ਵਧ ਸਰਲ ਤੇ ਵਿਆਖਿਆਈ ਹੈ, ਭਾਵੇਂ ਆਪ ਦੀ ਬੋਲੀ ਉਸੇ ਠੁਕ ਦੀ ਲੋਕ-ਪੰਜਾਬੀ ਹੈ ਜੋ ਗੁਰੂ ਨਾਨਕ ਦੇਵ ਜੀ ਦੀ ਹੈ। ਗੁਰੂ ਰਾਮਦਾਸ ਜੀ ਦੀ ਰਚਨਾ ਦਾ ਬੁਨਿ-ਆਦੀ ਫ਼ਲਸਫ਼ਾ ਨਾਨਕ-ਫਲਸਫ਼ਾ ਹੀ ਹੈ, ਪਰ ਆਪ ਨੇ ਪ੍ਰਭੂ ਨੂੰ ਪ੍ਰੇਮ ਅਤੇ ਭਗਤੀ ਦੇ ਰਸ ਨੂੰ ਅੰਮ੍ਰਿਤ ਬਣਾ ਦਿੱਤਾ ਹੈ। ਆਪ ਨੇ ਪ੍ਰੇਮ ਤੇ ਗੁਰੂ-ਉਪਮਾ, ਗੁਰੂ ਕ੍ਰਿਪਾ ਉੱਤੇ ਬਲ ਦਿੱਤਾ ਹੈ। ਆਪ ਦੀ ਬੋਲੀ ਸਰਲ ਹੈ ਪਰ ਚਰਣ ਬਹੁਤਾ ਲੰਮਾ ਹੈ। ਗੁਰੂ ਅਰਜਨ ਸਾਹਿਬ ਦਾ ਅਕਾਲ ਪੁਰਖ ਉਹ ਹੈ ਜੋ ਗੁਰੂ ਨਾਨਕ ਦਾ ਹੈ। ਇਨ੍ਹਾਂ ਦੀ ਰਚਨਾ ਵਿਚ ਪਰਮ ਸੱਤਾ ਦਾ ਸਰੂਪ ਬਹੁਤ ਕੋਮਲ, ਮਨੁੱਖ ਨੂੰ ਪਿਆਰਨ ਵਾਲਾ, ਮਨੁੱਖ ਨੂੰ ਸਾਰੇ ਸੁਖ ਪਹੁੰਚਾਣ ਵਾਲਾ, ਮਨੁੱਖ ਦੀ ਖੁਸ਼ੀ ਅਤੇ ਸੁਖ ਦਾ ਜ਼ਾਮਨ, ਦਇਆਲੂ-ਕ੍ਰਿਪਾਲੂ ਹੈ। ਉਸ ਦੀ ਸ਼ਰਣ ਜਾਣਾ ਭਗਤੀ ਹੈ। ਬ੍ਰਹਮ ਗਿਆਨੀ ਹੀ ਪਰਮੇਸ਼ਰ ਹੈ। ਆਪ ਦੀ ਸ਼ੈਲੀ ਸਰਲ, ਸ਼ੀਸ਼ੇ ਵਾਂਗ

ਸਪੱਸ਼ਟ, ਵਿਆਖਿਆਤਮਕ ਹੈ। ਗੁਰੂ ਤੇਗ਼ ਬਹਾਦਰ ਦਾ ਫ਼ਲਸਫ਼ਾ ਆਸਤਕਤਾ ਦਾ ਹੈ ਪਰ ਉਨ੍ਹਾਂ ਦਾ ਪਰਮਾਤਮਾ, ਹਰੀ, ਗੋਬਿੰਦ, ਨਾਰਾਇਨ, ਨਿਰੰਜਨ, ਨਰਸਿੰਘੀ ਬਲ ਵਾਲਾ ਹੈ ਜੋ ਬਲਵਾਨ ਆਤਮਾਵਾਂ ਅਤੇ ਭਗਤਾਂ ਦੀ ਹਰ ਸੰਕਟ ਵਿਚ ਸਹਾਇਤਾ ਕਰਦਾ ਹੈ। ਪਰ ਨਿਰਬਲਾਂ ਨੂੰ ਉਹ ਕੀ ਕਰੇ ? ਆਜ਼ਾਦੀ, ਸ਼ਕਤੀ, ਗਿਆਨ, ਬਲ ਗੁਰੂ ਤੇਗ਼ ਬਹਾਦਰ ਜੀ ਦੇ ਪ੍ਰਿਯ ਸੰਕਲਪ ਹਨ। ਮਾਇਆ ਦੀ ਤੁੱਛਤਾ ਦਰਸਾਣ ਵਿਚ ਆਪ ਸਭ ਤੋਂ ਅੱਗੇ ਹਨ, ਭਾਵੇਂ ਹਰ ਗੁਰ ਵਿਅਕਤੀ ਨੇ ਮਾਇਆ ਨੂੰ ਝੂਠੀ, ਤੁਛ, ਨਿਗੂਣੀ ਕਿਹਾ ਹੈ। ਇਸੇ ਤਰ੍ਹਾਂ ਬੋਲੀ ਦੇ ਪੱਖ ਤੋਂ ਆਪ ਨੇ ਹਿੰਦੀ ਬੋਲੀ ਦੀ ਵਰਤੋਂ ਕੀਤੀ ਹੈ। ਠੇਠ ਪੰਜਾਬੀ ਤੋਂ ਦੂਰ, ਪਰ ਫਿਰ ਵੀ ਆਪ ਦੀ ਬੋਲੀ ਸਰਲ ਹੈ। ਆਪਦੀ ਸ਼ੈਲੀ ਦਾ ਨਵਾਂ ਨਾਟਕੀ ਰੰਗ ਹੈ, ਆਪ ਦੀ ਬਿੰਬਾਵਲੀ ਦੀ ਇਕ ਰੰਗਤ ਹੈ। ਆਪ ਦੇ ਨਵੇਂ ਨਿਸ਼ਾਨੇ, ਸੰਕਟ ਦਾ ਨਵਾਂ ਅਨੁਭਵ, ਨਵੇਂ ਹੱਲ ਹੀ ਆਪ ਦੀ ਸ਼ੈਲੀ ਨੂੰ ਨਵੀਨਤਾ ਦਿੰਦੇ ਹਨ। ਆਪ ਦੀ ਸੋਚਣੀ ਇਨ੍ਹਾਂ ਗੱਲਾਂ ਤੇ ਕੇਂਦ੍ਰਤ ਹੈ : ਕੌਮੀ ਤੇ ਜ਼ਾਤੀ ਜੀਵਨ ਸੰਕਟ ਵਿਚ ਹੈ; ਮਾਇਆ ਤੇ ਕੁਟੰਬ ਦੀ ਪਕੜ, ਕੌਮੀ ਸੰਕਟ ਨੂੰ ਦੂਰ ਕਰਨ ਲਈ ਤਨ ਮਨ ਧਨ ਦੀ ਬਾਜ਼ੀ ਲਾਉਣ ਵਿਚ ਤੇ ਆਜ਼ਾਦੀ ਲਈ ਜੂਝਣ ਵਿਚ ਬਾਧਕ ਹੈ; ਮੁਰਦਾ ਬੇਗ਼ੈਰਤ ਜੀਵਨ ਮੌਤ ਤੋਂ ਮਾੜਾ ਹੈ; ਬੇਗ਼ੈਰਤ ਆਦਰਸ਼-ਹੀਨ ਜੀਵਨ ਤੁੱਛ ਹੈ; ਤੁੱਛ ਜੀਵਨ ਨਾਲੋਂ ਮੌਤ ਚੰਗੀ ਹੈ; ਮੌਤ ਨੂੰ ਵਰਨ ਲਈ ਤਿਆਰ ਹੋ ਜਾਣ ਨਾਲ ਸੱਚਾ ਜੀਵਨ ਮਿਲਦਾ ਹੈ; ਸੱਚੇ ਜੀਵਨ ਨਾਲ ਹੀ ਸੱਚ ਜਾਂ ਪਰਮਾਤਮਾ ਨਾਲ ਮਿਲਾਪ ਹੁੰਦਾ ਹੈ; ਸਿਮਰਨ ਦੇ ਬਲ ਨਾਲ ਮੌਤ ਨੂੰ ਵਰਨ ਦੀ ਹਿੰਮਤ ਪੈਦਾ ਹੁੰਦੀ ਹੈ। ਇਸ ਲਈ ਉਨ੍ਹਾਂ ਦਾ ਸੰਦੇਸ਼ ਹੈ ਕਿ ਉਠੋ, ਨਿਰਭੈ ਹੋ ਕੇ ਜੂਝੋ, ਤਕੜੇ ਦੀ ਜਿੱਤ ਅਵੱਸ਼ ਹੈ, ਤਕੜੇ ਹੋਣ ਵਿਚ ਹੀ ਸੁਖ ਤੇ ਸ਼ਾਂਤੀ ਹੈ। ਇਸ ਲਈ ਉਠੋ ਤੇ ਲੜਾਈ ਸ਼ੁਰੂ ਕਰ ਦਿਓ, ਸਿਰਧੜ ਦੀ ਬਾਜ਼ੀ ਲਾ ਦਿਓ 'ਨਹ ਬਿਲੰਬ ਧਰਮੰ ਬਿਲੰਬ ਪਾਪੰ'।

ਪਰ ਉਹ ਚੰਗੀ ਤਰ੍ਹਾਂ ਜਾਣਦੇ ਸਨ ਕਿ 'ਪੀਰੀ' ਪਹਿਲਾਂ ਆਵੇ ਤਦ ਹੀ 'ਮੀਰੀ' ਆਵੇਗੀ ਤੇ ਜੀਵਨ ਦਾ ਆਦਰਸ਼ ਹੈ 'ਪੀਰੀ-ਮੀਰੀ' ਜਾਂ 'ਸੰਤ ਸਿਪਾਹੀ' ਉਨ੍ਹਾਂ ਦੇ ਵਿਚਾਰ ਅਤਿਵਾਦੀ (extremist) ਸਨ, ਅਸੂਲਾਂ ਜਾਂ ਸਾਧਨਾਂ ਵਿਚ ਇਧਰ ਉਧਰ ਦੇ ਕਮਜ਼ੋਰ ਸਮਝੌਤਿਆਂ ਦੀ ਕੋਈ ਗੁੰਜਾਇਸ਼ ਨਹੀਂ ਸੀ। ਇਸ ਲਈ ਜੋ ਸੰਦੇਸ਼ ਦੇਣਾ ਚਾਹੁੰਦੇ ਸਨ ਉਹ ਸਰਲ, ਸਪੱਸ਼ਟ, ਗੰਭੀਰ, ਕ੍ਰਾਂਤੀਕਾਰੀ, ਸਰਬਗ੍ਰਾਹੀ ਤੇ ਸਰਬ ਵਿਆਪੀ ਹੋਣਾ ਚਾਹੀਦਾ ਸੀ।

ਉਹ ਜੋਧੇ ਸਨ, ਤਪੱਸਵੀ ਸਨ; ਉਨ੍ਹਾਂ ਨੇ ਤੀਰਥਾਂ ਤੇ ਫਿਰ ਫਿਰ ਕੇ ਨੀਝ ਲਾ ਕੇ ਕੌਮ ਦੀ ਕਿਰਕਿਰੀ ਦਸ਼ਾ ਦੇਖੀ ਸੀ; ਦੂਰਦਰਸ਼ੀ ਹੋ ਕੇ ਸਾਰੀ ਕੌਮ ਦੇ ਨਾਂ ਹੀ ਸੰਦੇਸ਼ ਦੇ ਰਹੇ ਸਨ। ਨਵੇਂ ਜੀਵਨ ਲਈ, ਨਵੀਂ ਆਵਾਜ਼ ਸੀ ਜਿਸ ਵਿਚ ਨਵੇਂ ਢੰਗ ਅਪਨਾਉਣ ਦੀ ਜ਼ੋਰਦਾਰ ਪ੍ਰੇਰਣਾ ਸੀ।

**ਪ੍ਰਭਾਵ**

ਗੁਰੂ ਤੇਗ਼ ਬਹਾਦਰ ਕੌਮੀ ਜੀਵਨ ਵਿਚ ਕੁਝ ਵਿਸ਼ੇਸ਼ ਪ੍ਰਭਾਵ ਉਤਪੰਨ ਕਰਨਾ ਚਾਹੁੰਦੇ ਸਨ। ਉਹ ਪ੍ਰਭਾਵ ਪੈਦਾ ਕਰਨ ਲਈ ਵਿਚਾਰਧਾਰਾ ਨੂੰ ਬਦਲਣਾ ਪਹਿਲੀ ਲੋੜ ਸੀ। ਉਹ ਮਾਇਆ ਤੇ ਸ਼ਰੀਰ ਦੀ ਤੁੱਛਤਾ, ਮੌਤ ਤੋਂ ਨਿਸਚਿੰਤਤਾ, ਉੱਚੇ ਆਦਰਸ਼ਾਂ ਲਈ ਸਿਰਧੜ ਦੀ ਬਾਜ਼ੀ, ਆਦਿ ਦੇ ਪ੍ਰਭਾਵ ਉਲੀਕਣਾ ਚਾਹੁੰਦੇ ਹਨ। ਇਹ ਉਨ੍ਹਾਂ ਦੀ ਕੌਮੀ ਜੀਵਨ ਦੇ ਉਥਾਨ

ਲਈ ਲੋੜ ਸੀ, ਅਤੀ ਤੀਬਰ ਲੋੜ । ਕਲਾ ਦੀ ਸਫਲਤਾ ਦਾ ਭੇਦ ਇਸੇ ਵਿਚ ਹੈ ਕਿ ਕਵੀ ਉਹ ਪ੍ਰਭਾਵ ਉਤਪੰਨ ਕਰ ਸਕਿਆ ਹੈ ਜੋ ਉਹ ਪੈਦਾ ਕਰਨਾ ਚਾਹੁੰਦਾ ਹੈ । ਗੁਰੂ ਤੇਗ ਬਹਾਦਰ ਐਸਾ ਕਰ ਸਕੇ ਹਨ ।

## (1) ਤੁੱਛਤਾ

'ਮੁਕਤਿ ਪੰਥ ਜਾਨਿਓ ਤੈ ਨਾਹਨਿ ਧਨ ਜੋਰਨ ਕਉ ਧਾਇਆ', ਇਹ ਚਿੰਤਾ ਹੈ ਗੁਰੂ ਤੇਗ ਬਹਾਦਰ ਨੂੰ । ਜੀਵਨ ਦਾ ਕੋਈ ਆਦਰਸ਼ ਸਮਝਣ ਤੋਂ ਅਸਮਰੱਥ ਹੁੰਦਿਆਂ ਜੀਵਨ ਨੂੰ ਤੁੱਛ ਮੰਨਣਾ ਹੋਰ ਰਚੀ ਹੈ, ਪਰ ਜੀਵਨ ਦੇ ਉੱਚੇ ਆਦਰਸ਼ਾਂ ਦੀ ਪ੍ਰਾਪਤੀ ਲਈ ਜੀਵਨ ਕੁਰਬਾਨ ਕਰਨ ਵਾਸਤੇ ਜਾਨ ਨੂੰ ਤੁੱਛ ਮੰਨਣਾ ਬਿਲਕੁਲ ਹੋਰ ਰੁਚੀ ਹੈ । ਪਹਿਲੀ ਨਿਰਾਸ਼ਾਵਾਦ ਜਾਂ ਨਿਰਾਸਤਾ ਹੈ, ਦੂਜੀ ਰੁਚੀ ਉੱਚੇ ਰੂਪ ਦਾ ਆਦਰਸ਼ਵਾਦ ਹੈ ਅਤੇ ਆਸ਼ਾਵਾਦ ਹੈ, ਸੁਤੰਤਰਤਾ ਸੰਗ੍ਰਾਮੀਏ ਦੂਜੀ ਸੋਚਣੀ ਦੇ ਅਧੀਨ ਹੁੰਦੇ ਹਨ, ਉਹ ਜੀਵਨ ਤੋਂ ਉਪਰਾਮ ਨਹੀਂ ਹੁੰਦੇ ਪਰ ਆਪਣੇ ਜ਼ਾਤੀ ਜੀਵਨ ਨੂੰ ਕੌਮ ਦੇ ਸਮੁੱਚੇ ਚੰਗੇਰੇ ਭਵਿੱਖ ਲਈ ਤੁੱਛ ਜਾਣ ਕੇ ਕੁਰਬਾਨ ਕਰ ਦਿੰਦੇ ਹਨ । ਗੁਰੂ ਤੇਗ ਬਹਾਦਰ ਸਾਹਿਬ ਦੂਜਾ ਪ੍ਰਭਾਵ ਦੇਣਾ ਚਾਹੁੰਦੇ ਸਨ, ਕੁਰਬਾਨੀ ਦੀ ਧਾਰਾ ਪੈਦਾ ਕਰਨਾ ਚਾਹੁੰਦੇ ਸਨ, ਉਹ ਸੁਤੰਤਰਤਾ ਸੰਗ੍ਰਾਮੀਏ ਸਨ । ਉਹ ਆਤਮਕ, ਮਾਨਸਿਕ, ਸਭਿਆਚਾਰਕ, ਧਾਰਮਿਕ, ਰਾਜਸੀ ਤੇ ਸਮਾਜੀ ਸੁਤੰਤਰਤਾ ਲਈ ਜੂਝਣ ਵਾਸਤੇ ਕੌਮ ਨੂੰ ਤਿਆਰ ਕਰਨਾ ਚਾਹੁੰਦੇ ਸਨ ।

ਸਭ ਤੋਂ ਪਹਿਲਾਂ ਉਨ੍ਹਾਂ ਸਰੀਰ ਦੀ ਤੁੱਛਤਾ ਦਾ ਅਨੁਭਵ ਕਰਾਇਆ । ਮੌਤ ਵਾਪਰਨੀ ਹੈ ਅਤੇ ਸਰੀਰ ਨੇ ਲੋਪ ਹੋ ਜਾਣਾ ਹੈ । ਇਹ ਅਨਹੋਣੀ ਨਹੀਂ ਹੈ । ਇਹ ਸਭ ਨਾਲ ਵਾਪਰਦੀ ਆ ਰਹੀ ਘਟਨਾ ਹੈ । ਸਗੋਂ ਹੈਰਾਨੀ ਦੀ ਗੱਲ ਤੇ ਇਹ ਹੈ ਕਿ 'ਇਕਿ ਬਿਨਸੈ ਇਕ ਅਸਥਿਰ ਮਾਨੈ' । ਇਹ ਰੋਜ਼ ਵਾਪਰਦੀ ਅਸਲੀਅਤ ਹੀ ਸਰੀਰ ਨੂੰ ਤੁੱਛ ਦਰਸਾ ਰਹੀ ਹੈ, ਤੁੱਛਤਾ ਦੇ ਇਸ ਸੱਚ ਨੂੰ ਉਭਾਰਨ ਲਈ ਉਨ੍ਹਾਂ ਮੁੜ ਮੁੜ ਕਿਹਾ— 'ਝੂਠਾ ਤਨ ਸਾਚਾ ਕਰਿ ਮਾਨਿਓ' 'ਆਧ ਘਰੀ ਕੋਊ ਨਹਿ ਰਾਖੈ ਘਰਿ ਤੇ ਦੇਤ ਨਿਕਾਰਿ' । ਸਰੀਰ ਰੇਤ ਦੀ ਕੰਧ ਹੈ 'ਬਾਰੂ ਭੀਤਿ ਬਨਾਈ ਰਚਿ ਪਚਿ ਰਹਤ ਨਹੀ ਦਿਨ ਚਾਰਿ' । ਦਿਨੋ ਦਿਨ ਸਰੀਰ ਮੌਤ ਵਲ ਦੌੜੀ ਜਾ ਰਿਹਾ ਹੈ— 'ਛਿਨ ਛਿਨ ਅਉਧ ਬਿਹਾਤੁ ਹੈ ਫੂਟੇ ਘਟ ਜਿਉ ਪਾਨੀ' । ਸਰੀਰ ਆਤਮਾ ਨਾਲ ਜਾਣ ਵਾਲਾ ਨਹੀਂ ਹੈ—'ਜੋ ਤਨ ਉਪਜਿਆ ਸੰਗ ਹੀ ਸੋ ਭੀ ਸੰਗ ਨ ਹੋਇਆ' । ਔਲੇ ਵਾਂਗ ਸਰੀਰ ਨੇ ਗਲ ਜਾਣਾ ਹੈ—'ਬਿਨਸਤ ਨਹ ਲਗੈ ਬਾਰ ਓਰੇ ਸਮ ਗਾਤ ਹੈ' । ਸਰੀਰ ਨੇ ਖੇਹ ਹੋ ਜਾਣਾ ਹੈ—'ਅਸਥਿਰ ਜੋ ਮਾਨਿਓ ਦੇਹ ਸੋ ਤਉ ਤੇਰਉ ਹੋਇ ਹੈ ਖੇਹ' । ਬੁਢੇਪੇ ਤੇ ਮੌਤ ਨੇ ਜਿੱਤ ਜਾਣਾ ਹੈ ਤੇ—'ਤਰਣਾਪੋ ਇਉ ਹੀ ਗਇਓ ਲੀਓ ਜਰਾ ਤਨੁ ਜੀਤਿ' । ਸੋ ਨਿਰਣਾ ਹੈ—'ਸਾਧੋ ਇਹ ਤਨੁ ਮਿਥਿਆ ਜਾਨਉ', 'ਯਾ ਜਗ ਮੈ ਕੋਉ ਰਹਨੁ ਨ ਪਾਵੈ ਇਕ ਆਵਹਿ ਇਕ ਜਾਹੀ' । ਕਲਾ ਇਹ ਹੈ ਕਿ ਸਰੀਰ ਦੀ ਨਾਸ਼ਮਾਨਤਾ ਦੇ ਇਕੋ ਖ਼ਿਆਲ ਨੂੰ ਕਈ ਬਿੰਬਾਂ ਰਾਹੀਂ ਦਰਸਾਇਆ ਹੈ ਜਿਨ੍ਹਾਂ ਦੁਆਰਾ ਖ਼ਿਆਲ ਦਾ ਪ੍ਰਭਾਵ ਡੂੰਘਾ ਹੁੰਦਾ ਜਾਂਦਾ ਹੈ । ਬਿੰਬ ਸਿਰਜਨਾ ਹੀ ਕਾਵਿ-ਕਲਾ ਹੈ । ਤਨ ਝੂਠਾ ਹੈ, ਬਾਰੂ ਭੀਤਿ ਹੈ, ਫੂਟਾ ਘਟ ਹੈ, ਔਲੇ ਵਾਂਗ ਨਸ਼ਟ ਹੋ ਜਾਂਦਾ ਹੈ, ਸੜ ਕੇ ਸੁਆਹ ਹੋ ਜਾਂਦਾ ਹੈ । ਪ੍ਰਭਾਵ ਡੂੰਘਾ ਕਰਨਾ ਹੀ ਕਵਿਤਾ ਹੈ । ਇਹ ਪ੍ਰਭਾਵ ਹੀ ਇੱਕ ਪੱਧਰ ਤੋਂ ਦੂਜੇ ਪੱਧਰ ਤੇ ਜਾਣਾ ਹੈ ।

ਕੇਵਲ ਇਕ ਸਰੀਰ ਨਾਸ਼ਵਾਨ ਨਹੀਂ ਹੈ, ਮਾਤਾ-ਪਿਤਾ, ਧੀ-ਪੁੱਤਰ, ਮਿੱਤਰ ਸਖਾ-ਸਾਰੇ ਸਰੀਰ ਨਾਸ਼ਵਾਨ ਹਨ। 'ਪੂਤ ਮੀਤ ਮਾਇਆ ਮਮਤਾ' ਨੂੰ ਉਨ੍ਹਾਂ 'ਮ੍ਰਿਗ ਤ੍ਰਿਸਨਾ ਜਿਉ ਝੂਠੋ ਇਹ ਜਗ' ਕਿਹਾ ਹੈ। ਤਨ, ਸੁੰਦਰ ਗ੍ਰਿਹ ਨਾਰੀ 'ਇਨ ਮੈ ਕਛੁ ਤੇਰੋ ਰੇ ਨਾਹਿ' ਹੈ। ਇਨ੍ਹਾਂ ਸੰਬੰਧੀਆਂ ਦੀ ਪ੍ਰੀਤ ਵੀ ਝੂਠੀ ਹੈ—ਇਹ ਆਸਰੇ ਝੂਠੇ ਹਨ—'ਤਨ ਤੇ ਪ੍ਰਾਨ ਹੋਤ ਜਬ ਨਿਆਰੇ ਟੇਰਤ ਪ੍ਰੇਤਿ ਪੁਕਾਰਿ'। ਖ਼ੁਦਗਰਜ਼ ਹਨ—'ਸਗਲ ਜਗਤੁ ਅਪਨੈ ਸੁਖਿ ਲਾਗਿਓ ਦੁਖ ਮੈ ਸੰਗਿ ਨਾ ਹੋਈ' 'ਅਪਨੇ ਸੁਖ ਸਿਉ ਹੀ ਜਗ ਫਾਧਿਓ ਕੋ ਕਾਹੂ ਕੋ ਨਾਹੀ', ਘਰ ਦੀ ਨਾਰ ਵੀ 'ਪ੍ਰੇਤ ਪ੍ਰੇਤ ਕਰਿ ਭਾਗੀ'। ਇਹ ਸੰਬੰਧੀ ਕੀ ਕਰਦੇ ਹਨ—'ਜੀਉ ਛੁਟਿਓ ਜਬ ਦੇਹ ਤੇ ਡਾਰਿ ਅਗਨਿ ਮੈ ਦੀਨਾ'। ਸੰਬੰਧੀ ਪਿਆਰ ਕਰਦੇ ਹਨ, ਘਾਲਣਾ ਘਾਲਦੇ ਹਨ, ਸੁਖ ਦਿੰਦੇ ਹਨ, ਪਰ ਉਨ੍ਹਾਂ ਦੀ ਆਪਣੀ ਸੀਮਾ ਹੈ, ਕੋਈ ਆਪਣੇ ਆਪ ਨਾਲੋਂ ਕਿਸੇ ਹੋਰ ਨੂੰ ਵੱਧ ਪਿਆਰ ਨਹੀਂ ਕਰਦਾ—ਕੇਵਲ ਸ਼ਹੀਦ ਹੀ ਆਪਣੇ ਆਪ ਨਾਲੋਂ ਕੌਮ ਨੂੰ ਵੱਧ ਪਿਆਰਦੇ ਹਨ। ਸੰਬੰਧੀ ਕਪਟੀ ਨਾ ਵੀ ਹੋਣ, ਪਰ ਉਹ ਅਸਮਰੱਥ ਹਨ। ਇਕ ਨਾਸ਼ਵਾਨ ਕਿਸੇ ਨੂੰ ਨਾਸ਼ ਹੋਣ ਤੋਂ ਕਿਵੇਂ ਬਚਾ ਸਕਦਾ ਹੈ? ਗੁਰੂ ਤੇਗ ਬਹਾਦਰ ਸਾਹਿਬ ਦੀ ਕਾਵਿ ਕਲਾ ਨੇ ਇਸ ਪੱਖ ਨੂੰ ਦ੍ਰਿੜ੍ਹ ਕਰਾ ਦਿੱਤਾ ਹੈ। ਕਲਾ ਦ੍ਰਿੜ੍ਹਤਾ ਪੈਦਾ ਕਰਦੀ ਹੈ, ਗਲਤ ਪ੍ਰਭਾਵ ਬਦਲਦੀ ਹੈ। ਠੀਕ ਸੂਖਮ ਵਿਚਾਰ ਦ੍ਰਿੜ੍ਹ ਕਰਾਂਦੀ ਹੈ। ਕੇਵਲ ਸਰੀਰ ਹੀ ਨਾਸ਼ਵਾਨ ਨਹੀਂ ਹੈ, ਧਨ-ਪਦਾਰਥ, ਮਾਇਆ ਦਾ ਪਰਪੰਚ, ਜਗਤ, ਆਦਿ—ਸਭ ਮਿਥਿਆ ਹੈ, ਇਸ ਲਈ ਤੁੱਛ ਹੈ। ਇਨ੍ਹਾਂ ਦਾ ਕੋਈ ਮੁੱਲ ਨਹੀਂ ਹੈ। 'ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਈ', 'ਜਨ ਨਾਨਕ ਜਗੁ ਜਾਨਿਓ ਮਿਥਿਆ'। ਜਗਤ ਸੁਪਨਾ ਹੈ—'ਸਗਲ ਜਗਤੁ ਹੈ ਜੈਸੇ ਸੁਪਨਾ ਬਿਨਸਤ ਲਗਤ ਨ ਬਾਰ'। ਮੌਤ ਨਾਲ, ਸਭ ਕੁਝ ਪਰਾਇਆ ਹੋ ਜਾਂਦਾ ਹੈ 'ਕਾਲ ਫਾਸ ਜਬ ਗਲਿ ਪਰੀ ਸਭ ਭਇਉ ਪਰਾਇਉ'। ਦ੍ਰਿਸ਼ਟਮਾਨ ਸਭ ਮਿਥਿਆ ਹੈ—'ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਈ'। ਜਗਤ ਦੇ ਸੁਖ ਸਭ ਝੂਠੇ ਹਨ—'ਜਗਤ ਸੁਖ ਮਾਨੁ ਮਿਥਿਆ ਝੂਠੋ ਸਭ ਸਾਜ ਹੈ'। ਮਿਥਿਆ ਭਾਰਤੀ ਸਿਧਾਂਤਕ ਸ਼ਬਦ ਹੈ। ਸੁਪਨਾ ਮਿਥਿਆ ਹੈ। ਬਾਦਰ ਦੀ ਛਾਈ ਮਿਥਿਆ ਹੈ। ਸੁਪਨਾ, ਬਦਲ ਦੀ ਛਾਂ ਹਨ ਵੀ ਤੇ ਨਹੀਂ ਵੀ ਹਨ। ਦ੍ਰਿਸ਼ਟਮਾਨ ਹੈ ਵੀ ਤੇ ਨਹੀਂ ਵੀ ਹੈ।

ਮਾਇਆ ਨਾ ਕੇਵਲ ਤੁੱਛ ਹੈ, ਸਗੋਂ ਦੁਖਦਾਈ ਹੈ। ਫਿਰ ਇਸ ਨਾਲ ਕਿਉਂ ਲਿਪਟਣਾ ਹੈ? ਮਾਇਆ ਮੋਹ ਮਹਾਂ ਸੰਕਟ 'ਬਨ' ਹੈ, 'ਲੋਭ ਮੋਹ ਮਾਇਆ ਮਮਤਾ ਫੁਨਿ ਅਉ ਬਿਖਿਅਨ ਕੀ ਸੇਵਾ' ਹੈ। ਮਾਇਆ ਦੇ ਸੁਖ 'ਬਾਰੂ ਭੀਤਿ' ਸਮਾਨ ਹਨ। ਕੋਈ ਸੂਝਵਾਨ ਸੱਪ ਨਾਲ ਨਹੀਂ ਸੌਂਦਾ। ਸੱਪ ਦਾ ਕੰਮ ਡਸਣਾ ਹੈ ਤੇ ਡਸਣ ਨਾਲ ਮੌਤ ਹੈ। ਪਰ ਅਗਿਆਨੀ ਸਰਪ ਨਾਲ ਸੌਂਦੇ ਹਨ। ਗੁਰੂ ਤੇਗ ਬਹਾਦਰ ਦੀ ਕਾਵਿ-ਕਲਾ ਜਗਾਉਂਦੀ ਹੈ। ਝੰਜੋੜਦੀ ਹੈ। ਇਹ ਜਾਗਨ ਭਲਾ ਹੈ। ਕਲਾ ਦਾ ਕਰਤੱਵ ਜਾਗ੍ਰਤੀ ਲਿਆਉਣਾ ਹੈ।

## (2) ਨਿਸਚਿੰਤਤਾ

ਨਿਸਚਿੰਤਤਾ ਦੇ ਦੋ ਭਾਵ ਹੋ ਸਕਦੇ ਹਨ। ਇਕ ਇਹ ਹੈ ਕਿ ਕੋਈ ਸ਼ਕਤੀਸ਼ਾਲੀ ਵਿਅਕਤੀ ਸੌਂਪਣ ਲੈ ਲਏ, ਜ਼ਿੰਮੇਵਾਰੀ ਲੈ ਲਵੇ ਤਾਂ ਜੀਵ ਨਿਸਚਿੰਤ ਹੋ ਜਾਂਦਾ ਹੈ। ਦੂਜਾ

ਰੂਪ ਉਹ ਹੈ ਜੋ ਕਹਿੰਦਾ ਹੈ ਦੇਖੀ ਜਾਏਗੀ, ਕੀ ਹੋ ਜਾਏਗਾ, ਵੱਧ ਤੋਂ ਵੱਧ ਇਹ ਹੋ ਸਕਦਾ ਹੈ।

ਇਕੋ ਕਟਾਖ ਦੇ ਬੋਲ ਨਾਲ ਗੁਰੂ ਤੇਗ਼ ਬਹਾਦਰ ਜੀ ਸਾਰੀ ਚਿੰਤਾ ਲਾਹ ਦਿੰਦੇ ਹਨ :

**ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ ॥**
**ਇਹ ਮਾਰਗੁ ਸੰਸਾਰ ਕੋ ਨਾਨਕ ਥਿਰ ਨਹੀ ਕੋਇ ॥**

ਜਦੋਂ ਕੋਈ ਕਠੋਰ ਤਲਖ਼ ਹੋਣੀ ਵੀ 'ਮਾਰਗ ਸੰਸਾਰ ਕੋ' ਬਣ ਜਾਂਦੀ ਹੈ ਤਦ ਚਿੰਤਾ ਨਹੀਂ ਰਹਿ ਜਾਂਦੀ। ਜਦੋਂ ਸਾਰਿਆਂ ਦੇ ਘਰ-ਘਾਟ ਲੁੱਟੇ-ਫੂਕੇ ਗਏ, ਜੀਅ ਮਾਰੇ ਗਏ—ਸਾਰੇ ਸੰਤੋਖ ਵਿਚ ਆ ਗਏ। ਇਕ ਨਾਲ ਵਾਪਰੇ ਤਾਂ ਦੁੱਖ ਹੈ, ਸਾਰਿਆਂ ਨਾਲ ਵਾਪਰੇ ਤਾਂ ਦੁੱਖ ਮਿਟ ਜਾਂਦਾ ਹੈ। ਜੋ ਘਟਨਾ ਸਦਾ ਹੀ ਵਾਪਰਦੀ ਰਹੀ ਹੈ, ਜਿਵੇਂ ਵਿਆਹ ਕੇ ਧੀਆਂ ਤੋਰਨਾ, ਤਦ ਬਹੁਤਾ ਸ਼ੋਕ ਨਹੀਂ ਰਹਿੰਦਾ। ਗੁਰੂ ਤੇਗ਼ ਬਹਾਦਰ ਦੀ ਕਲਾ ਦ੍ਰਿੜ੍ਹ ਕਰਾਉਂਦੀ ਹੈ ਕਿ ਮੌਤ ਦੇ ਯਥਾਰਥ ਨੂੰ ਸਮਝੋ, ਧਨ-ਪਦਾਰਥ ਦੇ ਅਸਲ ਮੁੱਲ ਨੂੰ ਜਾਣੋ, ਜੀਵਨ ਮਨੋਰਥ ਨੂੰ ਪਛਾਣੋ।

ਗੁਰੂ ਜੀ ਦਾ ਸੰਦੇਸ਼ ਇਹ ਹੈ ਕਿ ਹੇ ਜੀਵ ਜੇ ਚਿੰਤਾ ਤੋਂ ਆਜ਼ਾਦੀ ਚਾਹੁੰਦਾ ਹੈਂ ਤਾਂ ਆਪਣੇ ਅੰਦਰ ਵਸਦੇ ਪ੍ਰਭੂ ਨੂੰ ਖੋਜ ਅਤੇ ਪ੍ਰਭੂ-ਬ੍ਰਿਤੀਆਂ ਦਾ ਵਿਕਾਸ ਕਰ :

**ਤਜਿ ਅਭਿਮਾਨ ਮੋਹ ਮਾਇਆ ਫੁਨਿ ਭਜਨ ਰਾਮ ਚਿਤੁ ਲਾਵਉ ॥**
**ਨਾਨਕ ਕਹਤ ਮੁਕਤਿ ਪੰਥ ਇਹੁ ਗੁਰਮੁਖਿ ਹੋਇ ਤੁਮ ਪਾਵਉ ॥**

ਕਿੰਨਾ ਸਮਰੱਥ ਹੈ, ਇਹ ਪ੍ਰਭੂ। ਇਸ ਦੇ ਨਾਲ ਹੁੰਦਿਆਂ, ਡਰ ਅਤੇ ਮੋਹ ਦੂਰ ਹੋ ਜਾਂਦੇ ਹਨ।

**ਹਰਿ ਕੀ ਗਤਿ ਨਹਿ ਕੋਊ ਜਾਨੈ ॥**
**ਜੋਗੀ ਜਤੀ ਤਪੀ ਪਚਿ ਹਾਰੇ ਅਰੁ ਬਹੁ ਲੋਗ ਸਿਆਨੇ ॥ ੧ ॥ ਰਹਾਉ ॥**
**ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ ॥**
**ਰੀਤੇ ਭਰੇ ਭਰੇ ਸਖਨਾਵੈ ਯਹ ਤਾਕੋ ਬਿਵਹਾਰੇ ॥ ੧ ॥**
**ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ ॥**
**ਨਾਨਾ ਰੂਪੁ ਧਰੇ ਬਹੁਰੰਗੀ ਸਭ ਤੇ ਰਹੈ ਨਿਆਰਾ ॥ ੨ ॥**
**ਅਗਨਤ ਅਪਾਰੁ ਅਲਖ ਨਿਰੰਜਨ ਜਿਹ ਸਭ ਜਗੁ ਭਰਮਾਇਓ ॥**
**ਸਗਲ ਭਰਮ ਤਜਿ ਨਾਨਕ ਪ੍ਰਾਣੀ ਚਰਨਿ ਤਾਹਿ ਚਿਤੁ ਲਾਇਓ ॥ ੩ ॥ ੧ ॥**

**(ਬਿਹਾਗੜਾ)**

ਪ੍ਰਭੂ ਸ਼ਰਨ ਨੇ ਕਈ ਤਰ੍ਹਾਂ ਉਧਾਰ ਕੀਤਾ ਹੈ। ਜੋ ਇਤਿਹਾਸ ਦੀ ਗਵਾਹੀ ਹੈ, ਫਿਰ ਚਿੰਤਾ ਕਿਉਂ ਹੋਵੇ—ਉਹਦੀ ਸ਼ਰਨ ਵਿਚ ਜਾਣ ਨਾਲ ਉਹ ਰਾਖਾ ਬਣੇਗਾ।

**ਮਨ ਰੇ ਪ੍ਰਭ ਕੀ ਸਰਨਿ ਬਿਚਾਰੋ ॥**
**ਜਿਹ ਸਿਮਰਤ ਗਨਕਾ ਸੀ ਉਧਰੀ ਤਾਕੋ ਜਸੁ ਉਰਧਾਰੋ ॥ ੧ ॥ ਰਹਾਉ ॥**
**ਅਟਲ ਭਇਓ ਧ੍ਰੂਅ ਜਾ ਕੈ ਸਿਮਰਨਿ ਅਰੁ ਨਿਰਭੈ ਪਦ ਪਾਇਆ ॥**
**ਦੁਖ ਹਰਤਾ ਇਹ ਬਿਧਿ ਕੋ ਸੁਆਮੀ ਤੈ ਕਾਹੇ ਬਿਸਰਾਇਆ ॥ ੧ ॥**

**ਜਬ ਹੀ ਸਰਨਿ ਗਹੀ ਕਿਰਪਾਨਿਧਿ ਗਜ ਗਰਾਹ ਤੇ ਛੂਟਾ ॥**
**ਮਹਮਾ ਨਾਮ ਕਹਾ ਲਉ ਬਰਨਉ ਰਾਮ ਕਹਤ ਬੰਧਨ ਤਿਹ ਤੂਟਾ ॥ ੨ ॥**
**ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ ॥**
**ਨਾਨਕ ਕਹਤ ਚੇਤ ਚਿੰਤਾਮਨਿ ਤੈ ਭੀ ਉਤਰਹਿ ਪਾਰਾ ॥ ੩ ॥ ੪ ॥ (ਸੋਰਠਿ)**

ਵਿਚਾਰ ਨੂੰ ਸਿਖਰ ਤੀਕ ਉਸਾਰਨ ਦੀ ਇਹੋ ਕਲਾ ਹੈ—ਪਹਿਲਾਂ ਸਿਧਾਂਤ ਦੱਸਿਆ ਹੈ, ਫਿਰ ਪ੍ਰਭੂ ਦੀ ਸੱਤਾ ਦੱਸੀ ਹੈ। ਇਤਿਹਾਸ ਵਿਚ ਜਿਵੇਂ ਉਸ ਸੱਤਾ ਨੇ ਬਿਰਦ ਦੀ ਪਾਲਣਾ ਕੀਤੀ ਉਹ ਦੱਸ ਦਿੱਤਾ ਹੈ। ਇਸ ਤਰ੍ਹਾਂ ਖਿਆਲ ਦੀ ਉਸਾਰੀ ਮਜ਼ਬੂਤ ਤੇ ਪਾਏਦਾਰ ਹੋਈ ਹੈ। ਕਵਿਤਾ ਦੀ ਕਲਾ ਉਸਾਰੂ ਹੈ, ਯਥਾਰਥੀ ਖਿਆਲਾਂ ਦੇ ਸੁੰਦਰ ਠੋਸ ਮਹਲ ਉਸਾਰਦੀ ਹੈ, ਨਿਰੇ ਛਿੰਨ-ਭੰਗਰੀ ਰੋਮਾਂਸ ਨਹੀਂ।

## (3) ਜੀਵਨ ਲਾਲਸਾ ਤੇ ਬੇਪਰਵਾਹੀ

ਜਿਵੇਂ ਪ੍ਰੋ. ਪੂਰਨ ਸਿੰਘ ਨੇ ਲਿਖਿਆ ਹੈ ਕਿ ਟਿਹ ਜਵਾਨ ਪੰਜਾਬ ਦੇ ਮੌਤ ਨੂੰ ਮਖੌਲਾਂ ਕਰਦੇ ਹਨ। ਇਹੋ ਜੀਵਨ ਲਾਲਸਾ ਤੋਂ ਬੇਪਰਵਾਹੀ ਦਾ ਰੰਗ ਹੈ। ਕਿਸੇ ਵੀ ਇਨਕਲਾਬ ਨੂੰ ਪੈਦਾ ਕਰਨ ਲਈ ਜਵਾਨੀ ਵਿਚ ਜਵਾਨੀ ਦੀ ਲਾਲਸਾ ਤੋਂ ਬੇਪਰਵਾਹੀ ਕਰਨੀ ਅਵੱਸ਼ਕ ਹੁੰਦੀ ਹੈ। ਗੁਰੂ ਗੋਬਿੰਦ ਸਿੰਘ ਨੇ ਵਿਸਾਖੀ ਤੇ ਇਹੋ ਬੇਪਰਵਾਹੀ ਪੈਦਾ ਕੀਤੀ ਸੀ ਜਦੋਂ ਲਹੂ-ਲਿਬੜੀ ਤਲਵਾਰ ਦੀ ਪਰਖ ਦੇ ਵਾਰ ਨੂੰ ਜਵਾਨ ਸਹਾਰ ਗਏ। ਜੀਵਨ ਲਾਲਸਾ ਤੋਂ ਬੇਪਰਵਾਹੀ ਅਸਲ ਵਿਚ ਗੁਰੂ ਤੇਗ ਬਹਾਦਰ ਨੇ ਹੀ ਪੈਦਾ ਕੀਤੀ ਸੀ—ਇਹ ਉਨ੍ਹਾਂ ਦਾ ਤਵਾਰੀਖੀ ਨਿਸ਼ਚਿਤ ਕਰਤੱਵ ਸੀ। ਤਲਵਾਰ ਦੀ ਧਾਰ ਤਲੇ ਜਪੁਜੀ ਦਾ ਪਾਠ ਹੋ ਰਿਹਾ ਹੈ। ਤੱਤੀ ਤਵੀ ਤੇ ਪਾਠ ਹੋ ਰਿਹਾ ਹੈ ਤੇ 'ਕੀਆ ਮੀਠਾ' ਦਸਿਆ ਜਾ ਰਿਹਾ ਹੈ।

ਜੀਵਨ ਦੀ ਲਾਲਸਾ ਇਸ ਲਈ ਹੈ ਕਿ ਫਿਰ ਜੀਵਨ ਮਿਲੇ ਨਾ ਮਿਲੇ। ਪਰ ਜੇ ਇਹ ਦ੍ਰਿੜ੍ਹ ਹੋ ਜਾਵੇ ਕਿ ਸਰੀਰ ਬਦਲਦੇ ਹਨ, ਹੋਰ ਕੁਝ ਨਹੀਂ ਹੋਣਾ, ਤਦ ਬੇਪਰਵਾਹੀ ਆ ਜਾਂਦੀ ਹੈ। ਕੋਈ ਸਾਧੂ ਨਹੀਂ ਮਰਦਾ—ਇਹ ਗੁਰੂ ਤੇਗ ਬਹਾਦਰ ਦਾ ਦਾਹਵਾ ਹੈ।

**ਨਾਮ ਰਹਿਓ, ਸਾਧੂ ਰਹਿਓ, ਰਹਿਓ ਗੁਰੁ ਗੋਬਿੰਦ ॥**
**ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰਮੰਤੁ ॥ ੫੬ ॥**

ਨਾਮ, ਸਾਧੂ ਤੇ ਗੋਬਿੰਦ ਗੁਰੂ ਰਹਿੰਦੇ ਹਨ, ਸਦਾ ਕਾਇਮ ਦਾਇਮ ਹਨ। ਰੂਪ ਬਦਲਦੇ ਹਨ। 'ਸਾਧੂ' ਨਾਮ ਵਿਚ ਲੀਨ ਹੈ, ਨਾਮ ਗੋਬਿੰਦ ਵਿਚ ਲੀਨ ਹੈ। ਸਾਧੂ ਗੁਰਮਤਿ ਦੀ ਉਪਜ ਹੈ, ਸਿਮਰਨ ਵਿਚੋਂ ਸਾਧੂ ਉਤਪੰਨ ਹੋ ਜਾਂਦਾ ਹੈ।

ਭੈ ਲਥ ਜਾਏ ਤਾਂ ਬੇਪਰਵਾਹੀ ਆਉਂਦੀ ਹੈ,

**ਪਤਿਤ ਉਧਾਰਨ ਭੈ ਹਰਨ ਹਰਿ ਅਨਾਥ ਕੇ ਨਾਥ ॥**
**ਕਹੁ ਨਾਨਕ ਤਿਹ ਜਾਨੀਐ ਸਦਾ ਬਸਤੁ ਤੁਮ ਸਾਥ ॥ ੬ ॥**

ਆਸਾ ਵੀ ਬਨਾਉਂਦੇ ਹਨ ਕਿ

**ਸਭ ਦੁਖ ਦਾਤਾ ਰਾਮ ਹੈ ਦੂਸਰ ਨਾਹਿਨ ਕੋਇ ॥**
**ਕਹੁ ਨਾਨਕ ਸੁਨਿ ਰੇ ਮਨਾ ਤਿਹ ਸਿਮਰਤ ਗਤਿ ਹੋਇ ॥ ੯ ॥**

ਉਹ ਦੂਰ ਵੀ ਨਹੀਂ ਹੈ—ਅੰਦਰ ਹੀ ਤੇ ਹੈ। ਹੇ ਜੀਵ, ਤੂੰ ਆਪ ਹੀ ਭੈ ਹੈਂ ਤੇ ਆਪ

ਹੀ ਨਿਰਭੈ ਹੈਂ :

**ਘਟਿ ਘਟਿ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥**
**ਕਹੁ ਨਾਨਕ ਤਿਹ ਭਜੁ ਮਨਾ ਭਉਨਿਧਿ ਉਤਰਹਿ ਪਾਰਿ ॥**

ਮਸਤਾਨਗੀ ਪੈਦਾ ਕਰਨਾ ਹੀ ਕਵਿਤਾ ਦੀ ਕਲਾ ਹੈ। ਵਾਰਤਕ ਮਸਤਾਨਾ ਨਹੀਂ ਬਣਾ ਸਕਦੀ। ਕਵਿਤਾ ਮਸਤਾਨਾ ਕਰਦੀ ਹੈ ਤੇ ਗੁਰੂ ਤੇਗ ਬਹਾਦਰ ਦੀ ਕਵਿਤਾ ਤੇ ਨਿਰਾ ਹੀ ਮਸਤਾਨਾ ਕਰਦੀ ਹੈ।

## (4) ਆਦਰਸ਼ ਦੀ ਲਗਨ

ਕੁਰਬਾਨੀ ਆਦਰਸ਼ ਲਈ ਹੀ ਸੰਭਵ ਹੈ, ਹੁਣ ਨਾਲੋਂ ਚੰਗੇਰੇ ਜੀਵਨ ਦੀ ਆਸ ਨਾਲ ਹੀ ਕੁਰਬਾਨੀ ਹੋ ਸਕਦੀ ਹੈ। ਗੁਰੂ ਤੇਗ ਬਹਾਦਰ ਨੇ ਉਸੇ ਜੀਵਨ ਮੁਕਤਿ, ਬੇਗਮਪੁਰ ਦਾ ਨਕਸ਼ਾ ਦਿੱਤਾ ਹੈ। ਜਿਸ ਦਾ ਚਿੰਤਨ ਗੁਰੂ ਅਰਜਨ ਦੇਵ ਨੇ ਸੁਖਮਨੀ IX ੧ ਵਿਚ ਜਾਂ ਰਵਿਦਾਸ ਭਗਤ ਨੇ ਰਾਗ ਗਉੜੀ ਦੇ ਪਦੇ ਵਿਚ ਕੀਤਾ ਹੈ।

**ਸੋਰਠਿ ਮਹਲਾ ੯**

**ਜੋ ਨਰੁ ਦੁਖਮੈ ਦੁਖੁ ਨਹੀ ਮਾਨੈ ॥**
**ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ॥ ੧ ॥ ਰਹਾਉ ॥**
**ਨਹ ਨਿੰਦਿਆ ਨਹ ਉਸਤਤਿ ਜਾਕੈ ਲੋਭੁ ਮੋਹੁ ਅਭਿਮਾਨਾ ॥**
**ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥ ੧ ॥**
**ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ ॥**
**ਕਾਮ ਕ੍ਰੋਧ ਜਿਹ ਪਰਸੈ ਨਾਹਿਨ ਤਿਹ ਘਟਿ ਬ੍ਰਹਮੁ ਨਿਵਾਸਾ ॥ ੨ ॥**
**ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ ॥**
**ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥ ੩ ॥ ੧੧ ॥**

ਇਸੇ ਆਸ਼ਾਵਾਦੀ ਆਦਰਸ਼ਕ ਪੱਧਰ ਦੀ ਸੰਭਾਵਨਾ ਉਨ੍ਹਾਂ ਸਲੋਕਾਂ ਵਿਚ ਮੁੜ ਮੁੜ ਉਜਾਗਰ ਕੀਤੀ ਹੈ :—

**ਸੁਖੁ ਦੁਖੁ ਜਿਹ ਪਰਸੈ ਨਹੀ ਲੋਭ ਮੋਹ ਅਭਿਮਾਨੁ ॥**
**ਕਹੁ ਨਾਨਕ ਸੁਨ ਰੇ ਮਨਾ ਸੋ ਮੂਰਤ ਭਗਵਾਨ ॥ ੩ ॥**
**ਉਸਤਤਿ ਨਿੰਦਿਆ ਨਾਹਿ ਜਿਹਿ ਕੰਚਨ ਲੋਹ ਸਮਾਨਿ ॥**
**ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ ॥ ੧੪ ॥**

ਇਹ ਸਾਰਾ ਕੁਝ ਇਕ ਨਵਾਂ ਮਨੁੱਖ ਪੈਦਾ ਕਰਨ ਲਈ ਹੈ ਜੋ ਨਾ ਭੈ ਦੇਵੇ, ਨਾ ਭੈ ਮੰਨੇ। ਭੈ ਰਹਿਤ ਸੰਸਾਰ ਕੈਸਾ ਹੋਵੇਗਾ ? ਆਦਰਸ਼ਕ :

**ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ ॥**
**ਕਹੁ ਨਾਨਕ ਸੁਨ ਰੇ ਮਨਾ ਗਿਆਨੀ ਤਾਹਿ ਬਖਾਨਿ ॥ ੧੬ ॥**

ਲਗਨ ਨੂੰ ਚਮ ਸੱਤਾ ਤੋਂ ਚੁਕਣਾ ਬੜੀ ਪ੍ਰਾਪਤੀ ਹੈ। ਇਹੋ ਗੁਰੂ ਤੇਗ ਬਹਾਦਰ ਦੀ ਕਾਵਿਕ ਕਲਾ ਦਾ ਜਾਦੂ ਹੈ।

## ਕਲਾਤਮਕ ਸ਼ੈਲੀ

ਗੁਰੂ ਤੇਗ ਬਹਾਦਰ ਸਾਹਿਬ ਮਨੋਰੰਜਨ ਲਈ ਨਹੀਂ ਸਨ ਲਿਖ ਰਹੇ, ਮਨੋਰਥ ਸਿੱਧੀ ਲਈ ਬਾਣੀ ਉਚਾਰਨ ਕਰ ਰਹੇ ਸਨ। ਉਨ੍ਹਾਂ ਦੇ ਸਾਹਮਣੇ ਗੰਭੀਰ, ਦੂਰ-ਦਰਸ਼ੀ, ਉਦੇਸ਼ (ਮਿਸ਼ਨ) ਸੀ। ਉਨ੍ਹਾਂ ਦੀ ਰਚਨਾ ਸੋਹਜ-ਸੁਆਦ ਦੇ ਕਿਸੇ ਪੱਖੋਂ ਊਣੀ ਨਹੀਂ ਹੈ, ਪਰ ਉਸ ਦੀ ਧੜਕਨ ਕ੍ਰਾਂਤੀਕਾਰੀ ਹੈ। ਇਸ ਲਈ ਉਨ੍ਹਾਂ ਦੀ ਕਲਾਤਮਕ ਸ਼ੈਲੀ ਹਰ ਤਰ੍ਹਾਂ ਉਸ ਕ੍ਰਾਂਤੀਕਾਰੀ ਧੜਕ ਨਾਲ ਤਾਲ-ਮੇਲ ਰਖਦੀ ਹੈ। ਇਸ ਸ਼ੈਲੀ ਦਾ ਤਾਲ, ਰਾਗ, ਵਹਾ, ਦੁਹਰਾ ਜਜ਼ਬਾ, ਕਲਪਨਾ ਸਭ ਇਕੋ ਰਸ ਵਿਚ ਗੜੂੰਦ ਹਨ—ਬਲ ਧਾਰਨ ਕਰਨਾ ਹੈ ਅਤੇ ਬੰਧਨ ਤੋੜਨੇ ਹਨ; ਮਨੁੱਖ ਜੰਮਿਆ ਆਜ਼ਾਦ ਹੈ, ਉਹ ਜ਼ੰਜੀਰਾਂ ਵਿਚ ਨਹੀਂ ਰਹਿ ਸਕਦਾ— ਇਹ ਉਸ ਦੀ ਮਿਥੀ ਹੋਈ ਹੋਣੀ ਨਹੀਂ ਹੈ।

ਇਹ ਕ੍ਰਾਂਤੀਕਾਰੀ ਧੜਕਨ ਪੈਦਾ ਕਰਨ ਲਈ ਗੁਰੂ ਤੇਗ ਬਹਾਦਰ ਜੀ ਦੀ ਸ਼ੈਲੀ ਨੇ ਇਸ ਤਰ੍ਹਾਂ ਦੀ ਸੇਧ ਪਕੜੀ :—

### (1) ਦੁਹਰਾ

ਜਪ, ਸਿਮਰਨ, ਧਿਆਉਣਾ, ਆਦਿ ਸਾਧਨ ਹਨ, ਕਿਸੇ ਵਿਚਾਰ ਨੂੰ ਦ੍ਰਿੜ੍ਹ ਕਰਾਉਣ ਦੇ ਜੋ ਵੀ ਰਚਨਾ ਕਿਸੇ ਵਿਸ਼ੇਸ਼ ਮਨੋਰਥ ਦੀ ਸਿੱਧੀ ਲਈ ਹੋਵੇਗੀ, ਉਸ ਵਿਚ ਤਿੰਨ, ਚਾਰ ਮੁਖ ਖਿਆਲ ਮੁੜ ਮੁੜ ਕੇ ਦੁਹਰਾਏ ਜਾਣਗੇ। ਇਸ ਦੁਹਰਾ ਨਾਲ ਸਰੋਤਿਆਂ ਤੇ ਪਾਠਕਾਂ ਦੀ ਬੁੱਧੀ ਤੇ ਜਜ਼ਬਿਆਂ ਵਿਚ ਉਹ ਖਿਆਲ ਅੰਕਿਤ ਹੁੰਦੇ ਹਨ, ਫਿਰ ਧੜਕਣ ਲਗਦੇ ਹਨ। ਉਨ੍ਹਾਂ ਨੂੰ ਸਾਵਧਾਨ ਕਰਦੇ ਹਨ ਤੇ ਕਰਮਸ਼ੀਲ ਬਣਾ ਦਿੰਦੇ ਹਨ। ਖ਼ਿਆਲਾਂ ਦਾ ਦੁਹਰਾ ਖ਼ਿਆਲਾਂ ਨੂੰ ਸਪਸ਼ਟ ਕਰਦਾ ਹੈ ਤੇ ਜੇ ਉਨ੍ਹਾਂ ਵਿਚੋਂ ਕੋਈ ਮਘਦੀ ਚੰਗਿਆੜੀ ਹੋਵੇ ਤਾਂ ਉਹ ਅੱਗ ਬਣ ਜਾਂਦੀ ਹੈ, ਜੋ ਬੰਧਨਾਂ ਦੀਆਂ ਜੰਜ਼ੀਰਾਂ ਨੂੰ ਢਾਲ, ਜਾਲ ਕੇ ਸੁਆਹ ਕਰ ਦਿੰਦੀ ਹੈ ਤੇ ਨਵਾਂ ਜੀਵਨ ਉਸ ਸੁਆਹ ਵਿਚੋਂ ਉਤਪੰਨ ਹੁੰਦਾ ਹੈ। ਕੁਝ ਵਿਸ਼ੇਸ਼ ਖ਼ਿਆਲਾਂ ਨੂੰ ਦੁਹਰਾ ਦੁਹਰਾ ਕੇ ਗੁਰੂ ਜੀ ਉਪਰਾਮਤਾ ਤੇ ਉਦਾਸੀਨਤਾ ਪੈਦਾ ਕਰਦੇ ਹਨ। ਇਹ ਉਪਰਾਮਤਾ ਆਪਣੀ ਹੀ ਜ਼ਲੀਲ ਦਸ਼ਾ ਤੋਂ ਹੁੰਦਾ ਹੈ, ਇਹ ਉਦਾਸੀ ਵੀ ਆਪਣੀ ਹੀ ਅਲੋਚਨਾ ਤੋਂ ਉਪਜਦੀ ਹੈ। ਪਰ ਜਦੋਂ ਉਪਰਾਮਤਾ ਤੇ ਉਦਾਸੀਨਤਾ ਜ਼ੋਰਾਂ ਤੇ ਹੁੰਦੇ ਹਨ, ਉਦੋਂ ਹੀ ਦਸ਼ਾ ਨੂੰ ਬਦਲਣ ਦੇ ਰਾਹ ਵੀ ਲੱਭਦੇ ਹਨ ਤੇ ਤਤਪਰਤਾ ਵੀ ਆਉਂਦੀ ਹੈ। ਮਾਇਆ ਵਿਚ ਗ੍ਰਸੇ ਜੀਵਨ, ਮਾਇਆ ਦੀ ਛਿੱਨ ਭੰਗਰਤਾ ਤੇ ਤੁੱਛਤਾ ਦੇ ਖ਼ਿਆਲਾਂ ਨੂੰ ਇਤਨੀ ਵਾਰੀ, ਰੂਪ-ਰਸ ਵੱਟਾ ਵੱਟਾ ਕੇ ਦੁਹਰਾਇਆ ਹੈ ਕਿ ਇਹ ਮਨ ਤੇ ਅੰਕਿਤ ਹੋਣੋਂ ਨਹੀਂ ਰਹਿ ਸਕਦੇ ਤੇ ਲੋੜੀਂਦਾ ਪ੍ਰਭਾਵ ਪੈਦਾ ਕਰਦੇ ਹਨ। ਮੁੱਖ ਖ਼ਿਆਲ ਸਾਰੇ ਬਾਣੀ ਵਿਚ ਇਹੋ ਰਹਿੰਦੇ ਹਨ, ਪਰ ਸ਼ਾਸਨ, ਪ੍ਰਕਾਸ਼ਨ ਦਾ ਰੂਪ, ਰੰਗ ਰਸ ਬਦਲ ਜਾਂਦਾ ਹੈ। ਨਿਸ਼ਚਿਤ ਧਾਰਾ ਨੂੰ ਹਰ ਸਮੇਂ ਬੋਲੀ ਤੇ ਸ਼ੈਲੀ ਦੇ ਰੰਗੀਨ ਤੇ ਨਵੀਨ ਬਸਤਰਾਂ ਵਿਚ ਪੇਸ਼ ਕਰਨਾ ਹੀ ਕਲਾ ਹੈ।

### (2) ਨਾਟਕੀ ਪ੍ਰਭਾਵ

ਗੁਰੂ ਤੇਗ ਬਹਾਦਰ ਸਾਹਿਬ ਦੀ ਸਾਰੀ ਰਚਨਾ ਨੂੰ ਸਮੁੱਚੇ ਰੂਪ ਵਿਚ ਦੇਖੀਏ ਤਾਂ ਪ੍ਰਤੀਤ ਹੁੰਦਾ ਹੈ ਕਿ ਉਹ ਜੀਵਨ ਦੀ ਤੁੱਛਤਾ, ਮਾਇਆ ਦੀ ਤੁੱਛਤਾ, ਤਨ ਮਨ ਤੇ ਧਨ ਦੀ ਤੁੱਛਤਾ, ਮਾਤਾ-ਪਿਤਾ, ਸੁਤ-ਬਨਿਤਾ, ਕੁਟੰਬ ਦੀ ਤੁੱਛਤਾ ਦਰਸਾਈ ਜਾ ਰਹੇ ਹਨ।

ਸਾਰਾ ਕੁਝ ਭਰਮ-ਭੁਲਾਵਾ ਦਰਸਾਈ ਜਾ ਰਹੇ ਹਨ, ਸਾਰਾ ਪ੍ਰਭਾਵ ਨਾਸ਼ਮਾਨਤਾ ਦਾ ਦਈ ਜਾ ਰਹੇ ਹਨ। ਕਾਲਾ ਬੋਲਾ ਹਨੇਰਾ ਜਿਹਾ ਪੈਦਾ ਹੋ ਜਾਂਦਾ ਹੈ। ਜੀਵਨ ਹਨੇਰਾ ਪ੍ਰਤੀਤ ਹੁੰਦਾ ਹੈ।

ਪਰ ਇਸ ਤਰ੍ਹਾਂ ਹੈ ਨਹੀਂ, ਇਤਨੀ ਰਚਨਾ ਵਿਚ ਅਛੋਪਲੇ ਜਿਹੇ ਕਿਤੇ ਕਿਤੇ ਇਹੋ ਜਿਹੇ ਮਹਾਂਵਾਕ ਪਾ ਦਿੰਦੇ ਹਨ ਕਿ ਜੀਵਨ ਅਰਥ-ਭਰਪੂਰ ਸਚਾਈ ਪ੍ਰਤੀਤ ਹੋਣ ਲਗਦਾ ਹੈ। ਨਿਰਬਲ ਮਨੁੱਖ ਵਿਚੋਂ ਬਲਧਾਰੀ ਮਨੁੱਖ ਉਠ ਖੜ੍ਹਾ ਹੁੰਦਾ ਹੈ। ਮਨੁੱਖਤਾ ਅੰਗੜਾਈ ਲੈਂਦੀ ਜਾਪਦੀ ਹੈ। ਮਨੁੱਖ ਦਾ ਆਤਮ-ਬਲ ਤੇ ਆਤਮ-ਮਾਣ, ਸਵੈ-ਮਾਣ ਜਾਗਦਾ ਪ੍ਰਤੀਤ ਹੁੰਦਾ ਹੈ ਅਤੇ ਜੀਵਨ੍ ਅਮੋਲਕ ਪ੍ਰਤੀਤ ਹੁੰਦਾ ਹੈ।

(i) ਤੁੱਛਤਾ ਤੇ ਨਿਰਾਸਤਾ ਵਿਚ ਇਕ ਸਾਥੀ ਦਿਸਦਾ ਹੈ, ਜੋ ਅਥਾਹ ਬਲ ਵਾਲਾ ਹੈ ਅਤੇ ਉਹ ਮਨੁੱਖ ਨੂੰ ਇਤਨਾ ਪਿਆਰ ਕਰਦਾ ਹੈ ਕਿ ਸਭ ਕੁਝ ਮਨੁੱਖ ਲਈ ਕੁਰਬਾਨ ਕਰਨ ਨੂੰ ਤਿਆਰ ਹੈ। ਉਸ ਦਾ ਸਾਰਾ 'ਭੂਤ' ਮੁਆਫ਼ ਕਰ ਦਿੰਦਾ ਹੈ ਤੇ ਦਇਆਵਾਨ ਹੋ ਕੇ ਉਸ ਨੂੰ ਆਪਣੀ ਓਟ, ਸਰਣ ਵਿਚ ਲੈ ਲੈਂਦਾ ਹੈ। ਇਸ ਸਾਥੀ ਦਾ ਖ਼ਿਆਲ ਆਉਂਦਿਆਂ ਹੀ ਸਾਰੀ ਨਿਰਾਸਤਾ ਉੱਡ-ਪੁੱਡ ਜਾਂਦੀ ਹੈ। ਇਹ ਸਾਥੀ ਨਾਟਕੀ ਰੂਪ ਵਿਚ ਅਚਾਨਕ ਹੀ ਪ੍ਰਗਟ ਹੋ ਜਾਂਦਾ ਹੈ।

**ਮਨ ਰੇ ਪ੍ਰਭ ਕੀ ਸਰਨਿ ਬਿਚਾਰੋ ॥**
**ਜਿਹ ਸਿਮਰਤ ਗਨਕਾ ਸੀ ਉਧਰੀ ਤਾਕੋ ਜਸੁ ਉਰਧਾਰੋ ॥ ੧ ॥ ਰਹਾਉ ॥**
**ਅਟਲ ਭਇਓ ਧ੍ਰੂਆ ਜਾਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ ॥**
**ਦੁਖ ਹਰਤਾ ਇਹ ਬਿਧਿ ਕੋ ਸੁਆਮੀ ਤੈ ਕਾਹੇ ਬਿਸਰਾਇਆ ॥ ੧ ॥**
**ਜਬ ਹੀ ਸਰਨਿ ਗਹੀ ਕਿਰਪਾਨਿਧਿ ਗਜ ਗਰਾਹ ਤੇ ਛੂਟਾ ॥**
**ਮਹਮਾ ਨਾਮ ਕਹਾ ਲਉ ਬਰਨਉ ਰਾਮ ਕਹਤ ਬੰਧਨ ਤਿਹ ਤੂਟਾ ॥ ੨ ॥**
**ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ ॥**
**ਨਾਨਕ ਕਹਤ ਚੇਤ ਚਿੰਤਾਮਨਿ ਤੈ ਭੀ ਉਤਰਹਿ ਪਾਰਾ ॥ ੩ ॥ ੫ ॥ (ਸੋਰਠਿ)**

(ii) ਸਮੁੱਚੀ ਰਚਨਾ ਮਨੁੱਖ ਨੂੰ ਕਾਮ, ਕ੍ਰੋਧ, ਲੋਭ, ਮੋਹ ਦੁਆਰਾ ਲਿਤਾੜਿਆ ਦਸਦੀ ਹੈ। ਉਹ ਬਿਲਕੁਲ ਬੇਹਿਸ ਤੇ ਬੇਬਸ ਪ੍ਰਤੀਤ ਹੁੰਦਾ ਹੈ। ਮਾਇਆ ਨੇ ਮਨੁੱਖ ਨੂੰ ਦਲ-ਮਲ ਸੁਟਿਆ ਹੈ—ਇਉਂ ਮਨੁੱਖ ਦੀ ਦਸ਼ਾ ਦਿਸਦੀ ਹੈ।

ਪਰ ਨਾਟਕੀ ਤਰੀਕੇ ਨਾਲ ਗੁਰੂ ਸਾਹਿਬ ਉਸ ਮਨੁੱਖ ਦਾ ਚਿੱਤਰ ਪੇਸ਼ ਕਰਨ ਲਗ ਪੈਂਦੇ ਹਨ, ਜਿਸ ਨੂੰ ਦੁਖ ਦੁਖਾ ਨਹੀਂ ਸਕਦਾ, ਸੁਖ ਅਫਰਾ ਨਹੀਂ ਸਕਦਾ, ਨਿੰਦਾ-ਉਸਤਤਿ ਤੋਂ ਪਰ੍ਹੇ ਹੈ, ਹਰਖ-ਸੋਗ ਤੋਂ ਨਿਆਰਾ ਹੈ, ਆਸਾ-ਮਨਸਾ, ਮਾਨ-ਅਪਮਾਨ ਤੋਂ ਪਾਕ ਹੈ। ਇਤਨਾ ਬਲਵਾਨ ਮਨੁੱਖ ਸਾਮ੍ਹਣੇ ਆ ਜਾਂਦਾ ਹੈ ਤਾਂ ਦਬੇ-ਘੁਟੇ ਮਨੁੱਖ ਸਾਹਸ ਧਾਰ ਲੈਂਦੇ ਹਨ ਤੇ ਨਾਟਕੀ ਕਰਵਟ ਲੈ ਕੇ ਕ੍ਰਾਂਤੀਕਾਰੀ ਪਲਟੇ ਲਈ ਤਿਆਰ ਹੋ ਜਾਂਦੇ ਹਨ।

**ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ।**
**ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਜਾਨੈ ॥ ੧ ॥ ਰਹਾਉ ॥**

**ਨਹ ਨਿੰਦਿਆ ਨਹ ਉਸਤਤਿ ਜਾਕੈ ਲੋਭੁ ਮੋਹੁ ਅਭਿਮਾਨਾ ॥**
**ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥ ੧ ॥**
**ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ ॥**
**ਕਾਮ ਕ੍ਰੋਧ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ ॥ ੨ ॥**
**ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ ॥**
**ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥੩॥੧੧॥ (ਸੋਰਠਿ)**

ਤੁੱਛਤਾ ਹੈ । ਪਰ ਮਨੁੱਖ ਇਤਨਾ ਸ਼ਕਤੀਸ਼ਾਲੀ ਤੇ ਸਮਰੱਥ ਵੀ ਹੈ ।

(iii) ਗੁਰੂ ਤੇਗ਼ ਬਹਾਦਰ ਸਾਹਿਬ ਦੀ ਬਾਣੀ ਦਾ ਪਾਠ ਮਨੁੱਖ ਨੂੰ ਭੈ-ਭੀਤ ਕਰਦਾ ਹੈ । ਉਸ ਨੂੰ ਆਪਣੀ ਦਸ਼ਾ ਗਈ-ਗੁਜ਼ਰੀ ਜਾਪਦੀ ਹੈ । ਉਹ ਆਪਣੇ ਆਪ ਨੂੰ ਮੁਰਦਾ ਅਨੁਭਵ ਕਰਦਾ ਹੈ । ਮੌਤ ਡਰਾਉਂਦੀ ਹੈ । ਮਨੁੱਖ ਦਾ ਸਾਹ ਮੌਤ ਨੇ ਖਿਚਿਆ ਹੋਇਆ ਹੈ ।

ਪਰ ਫਿਰ ਗੁਰੂ ਤੇਗ਼ ਬਹਾਦਰ ਉਸ ਮਨੁੱਖ ਨੂੰ ਪ੍ਰਤੱਖ ਕਰਦੇ ਹਨ ਜੋ ਨਾ ਭੈ ਦਿੰਦਾ ਹੈ, ਨਾ ਭੈ ਮੰਨਦਾ ਹੈ । ਇਕ ਨਿਰਭੈ ਜੋਧਾ ਡਰੇ ਮਨੁੱਖ ਦੀ ਭਸਮ ਵਿਚੋਂ ਉਠ ਖੜ੍ਹਾ ਹੁੰਦਾ ਹੈ ।

**ਭੈ ਕਾਹੂ ਦਉ ਦੇਤ ਨਹਿ ਨਹਿ ਭੈ ਮਾਨਤ ਆਨਿ ॥**
**ਕਹੁ ਨਾਨਕ ਸੁਨ ਰੇ ਮਨਾ ਗਿਆਨੀ ਤਾਹਿ ਬਖਾਨਿ ॥ ੬ ॥**

ਗਿਆਨੀ ਜਹਾਲਤ ਵਿਚੋਂ ਉੱਠ ਖੜ੍ਹਾ ਹੋਇਆ ਹੈ । ਗਿਆਨ ਨਿਰਭੈ ਹੈ । ਜਹਾਲਤ ਵਿਚ ਰੁੜ੍ਹਦੀ ਮਨੁੱਖਤਾ ਇਸ ਨਿਰਭੈ ਜੋਧੇ ਨੂੰ ਦੇਖਦੀ ਹੈ । ਨਾਵੇਂ ਮਹਲੇ ਦੀ ਬਾਣੀ ਦਾ ਇਹ ਨਾਟਕ ਹੈ ।

(iv) ਜਿਸ ਬਾਣੀ ਵਿਚ ਮਨੁੱਖ ਦੇ ਬਚਾ ਦੀ ਕੋਈ ਆਸ ਨਹੀਂ ਜਾਪਦੀ, ਉਸ ਵਿਚੋਂ ਹੀ ਆਸ ਦੀ ਕੰਨੀ ਖਿੱਚ ਕੇ ਬਾਣੀ ਸਾਮ੍ਹਣੇ ਕਰ ਦਿੰਦੀ ਹੈ । ਨਾਮ ਦੀ ਵਿਚ ਆਸ਼ਾ ਦੀ ਝਲਕ ਹੈ ।

**ਭੈ ਨਾਸਨ ਦੁਰਮਤਿ ਹਰਨ ਕਲਿ ਮੈ ਹਰਿ ਕੋ ਨਾਮ ॥**
**ਨਿਸ ਦਿਨ ਜੋ ਨਾਨਕ ਭਜੈ ਸਫਲ ਹੋਹਿ ਤਿਹ ਕਾਮ ॥ ੨੦ ॥**

ਹਰ ਪਦੇ ਵਿਚ ਭੈ ਨਾਸ਼ਕ ਨਾਮ ਦਾ ਸੰਕੇਤ ਹੈ । ਇਹ ਆਸ਼ਾ ਦੀ ਕਿਰਨ ਨਾਲ ਸਾਰੀ ਨਿਰਾਸਤਾ ਮੁਕ ਜਾਂਦੀ ਹੈ ।

(v) 'ਬਲ ਛੁਟਕਿਓ' ਦੀ ਦੁਹਾਈ ਆਪ ਦੀ ਸਾਰੀ ਰਚਨਾ ਵਿਚ ਹੈ । ਮਨੁੱਖ ਕਾਮ, ਲੋਭ, ਦੇ ਸਾਮ੍ਹਣੇ ਬੇਬਸ ਹੋਇਆ ਪਿਆ ਹੈ । ਪਰ ਇਹ ਗ਼ੈਬੀ ਆਵਾਜ਼ ਨਾਟਕੀ ਰੂਪ ਵਿਚ ਆਉਂਦੀ ਹੈ :

**ਬਲ ਹੋਆ ਬੰਧਨ ਛੁਟੇ ਸਭ ਕਿਛੁ ਹੋਤ ਉਪਾਇ ॥**
**ਨਾਨਕ ਸਭ ਕਿਛੁ ਤੁਮਰੈ ਹਾਥ ਮੈ ਤੁਮਰੀ ਹੋਤ ਸਹਾਇ ॥ ੫੪ ॥**

ਬਲ ਭਰੋਸਾ ਪੈਦਾ ਕਰ ਦਿੰਦਾ ਹੈ । ਮਨੁੱਖ ਕਹਿ ਉਠਦਾ ਹੈ, ਵਿਗੜਿਆ ਹੀ ਕੀ ਹੈ ? ਸਭ ਕੁਝ ਸਵਾਰਿਆ ਜਾ ਸਕਦਾ ਹੈ । ਕੌਮ ਦੀ ਹੋਣੀ ਨਵੇਂ ਸਿਰਿਉਂ ਘੜੀ ਜਾ ਸਕਦੀ ਹੈ । ਮੇਰੀ ਹੋਣੀ ਨਵੇਂ ਸਿਰਿਉਂ ਘੜੀ ਜਾ ਸਕਦੀ ਹੈ ।

(vi) ਸਾਰੀ ਰਚਨਾ ਕਹੀ ਜਾਂਦੀ ਹੈ ਕਿ ਕੂੜ ਨਾਸ਼ਵਾਨ ਹੈ, ਅਸਥਿਰ ਹੈ, ਸੁਪਨਾ ਤੇ ਬਦਲ ਦੀ ਛਾਂ ਹੈ। ਮਨੁੱਖ ਉਦਾਸ ਹੋ ਜਾਂਦਾ ਹੈ। ਫਿਰ ਵਿਚੋਂ ਹੀ ਆਵਾਜ਼ ਆ ਜਾਂਦੀ ਹੈ।

**ਨਾਮ ਰਹਿਓ ਸਾਧੂ ਰਹਿਓ ਰਹਿਓ ਗੁਰੂ ਗੋਬਿੰਦ ॥**

ਇਤਨੀ ਸਥਿਰਤਾ ਹੈ। ਨਾਮ ਸਥਿਰ ਹੈ, ਨਾਮ ਜਪਣ ਵਾਲਾ ਸਾਧੂ ਸਥਿਰ ਹੈ, ਨਾਮ ਜਪਾਉਣ ਵਾਲਾ ਗੁਰੂ ਸਥਿਰ ਹੈ। ਤਾਂ ਤੇ ਸਾਧੂ ਬਣ ਕੇ ਸਾਰੇ ਸਥਿਰ ਹੋ ਸਕਦੇ ਹਨ।

ਇਹ ਮਨੋਵਿਗਿਆਨਕ ਨਾਟਕੀ ਛੋਹ ਬੜੀ ਉਸਾਰੂ ਸਿੱਧ ਹੁੰਦੀ ਹੈ, ਜਿਵੇਂ ਬਿਲਕੁਲ ਹਨੇਰੀ ਰਾਤ ਵਿਚ ਦੂਰ ਦਿਸਦਾ ਟਿਮਟਿਮਾਂਦਾ ਦੀਵਾ ਵੀ ਬੜਾ ਸਹਾਰਾ ਹੁੰਦਾ ਹੈ, ਡੁਬਦੇ ਨੂੰ ਦੂਰੋਂ ਆਇਆ ਜਹਾਜ਼ ਸਹਾਰਾ ਬਣ ਜਾਂਦਾ ਹੈ। ਸਗੋਂ ਰੋਸ਼ਨੀ ਦੀ ਕਿਰਨ ਦਾ ਮੁੱਲ ਹੀ ਤਦ ਪੈਂਦਾ ਹੈ, ਜੇ ਘੁੱਪ ਹਨੇਰਾ ਹੋਵੇ।

## (3) ਇਕਹਰਾਪਨ ਤੇ ਲਗਾਤਾਰਤ

ਗੁਰੂ ਤੇਗ ਬਹਾਦਰ ਸਾਹਿਬ ਨੇ 57 ਸਲੋਕ ਅਤੇ 59 ਪਦੇ ਲਿਖੇ ਹਨ। ਅਸ਼ਟਪਦੀ, ਛੰਦ, ਵਾਰ, ਹੋਰ ਲੰਮੀ ਰਚਨਾ ਨਹੀਂ ਕੀਤੀ। ਸਲੋਕ ਦਾ ਘੇਰਾ ਸੀਮਤ ਹੈ। ਇਕ ਸਲੋਕ ਵਿਚੋਂ ਇਕੋ ਖ਼ਿਆਲ ਦੀ ਸਮਾਈ ਹੈ। ਗੁਰੂ ਤੇਗ ਬਹਾਦਰ ਸਾਹਿਬ ਦਾ ਸਲੋਕ ਪਰੰਪਰਾਈ ਰੂਪ ਦਾ ਦੋ ਚਰਣਾਂ ਦਾ ਹੈ। ਗੁਰੂ ਨਾਨਕ ਸਾਹਿਬ ਦੇ ਤੇ ਸਲੋਕ ਵੀ ਪੂਰੀਆਂ ਕਵਿਤਾਵਾਂ ਵਾਂਗ 20, 25 ਸਤਰ ਤੀਕ ਦੇ ਹਨ। ਇਸ ਲਈ ਗੁਰੂ ਤੇਗ ਬਹਾਦਰ ਦੇ ਇਕ ਸਲੋਕ ਵਿਚ ਇਹੋ ਖ਼ਿਆਲ ਹੈ ਜਾਂ ਦੁਖ ਤੇ ਇਲਾਜ, ਤੁੱਛਤਾ ਤੇ ਆਸ਼ਾ, ਰੋਗ ਤੇ ਨਾਮ ਦੋ ਪੱਖ ਇਕੋ ਖ਼ਿਆਲ ਦੇ ਦਸੇ ਹਨ। ਇਸੇ ਤਰ੍ਹਾਂ ਆਮ ਕਰ ਕੇ ਆਪ ਦੇ ਇਕ ਪਦੇ ਵਿਚ ਵੀ ਗਿਰਾਵਟ ਤੇ ਨਾਮ ਦੁਆਰਾ ਉਸਾਰੀ—ਇਕੋ ਖ਼ਿਆਲ ਦੇ ਦੋ ਪੱਖ ਦਰਸਾਏ ਹੁੰਦੇ ਹਨ।

ਇਹ ਵਿਉਂਤ ਕਾਵਿ-ਉਡਾਰੀ ਲਈ ਤੇ ਸੀਮਤ ਹੈ, ਪਰ ਖ਼ਿਆਲ ਦੇ ਦ੍ਰਿੜ੍ਹ ਕਰਾਉਣ ਤੇ ਪਕਾਉਣ ਲਈ ਗੁਣਕਾਰੀ ਹੈ। ਆਪ ਇਕਹਰੇ ਖ਼ਿਆਲ ਨੂੰ ਲਗਾਤਾਰ ਮੁੜ ਮੁੜ ਸਾਮ੍ਹਣੇ ਲਿਆਉਂਦੇ ਹਨ।

## (4) ਸਥੂਲਤਾ

ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਸਥੂਲ ਜਗਤ ਦੇ ਸਥੂਲ ਜੀਵਨ ਦਾ ਚਿਤਰ ਹੈ, ਸਾਮ੍ਹਣੇ ਵਾਪਰਦੀ ਦਸ਼ਾ ਉਲੀਕੀ ਹੈ, ਸੂਖਮ ਖ਼ਿਆਲਾਂ ਦੀ ਦੁਨੀਆਂ ਨਹੀਂ ਹੈ, ਸਥੂਲ ਘਟਨਾਵਾਂ ਦਾ ਨਾਟਕ ਹੈ। ਕੁਟੰਬ ਵਿਚ ਲੰਪਟ ਗ੍ਰਸਤੀ, ਧਨ-ਮੋਹ ਵਿਚ ਜਕੜਿਆ ਲੋਭੀ, ਪਰਦਾਰਾ ਪਿਛੇ ਦੌੜਦਾ ਕਾਮੀ, ਖਾਣ-ਪੀਣ ਦੇ ਰਸਾਂ ਵਿਚ ਲਗਾ ਭੋਗੀ, ਮੁਸੀਬਤ ਵਿਚ ਫਸੇ ਗਨਿਕਾ ਦਰੋਪਤੀ, ਗਜ ਆਦਿ,...ਸਥੂਲ ਜੀਆਂ ਦੇ ਦ੍ਰਿਸ਼ ਹਨ, ਪਰਛਾਵੇਂ ਨਹੀਂ। ਉਧਰੋਂ 'ਜੋ ਨਰ ਦੁਖ ਮੈ ਦੁਖ ਨਹੀਂ ਮਾਨੈ' ਵੀ ਸਾਮ੍ਹਣੇ ਤੱਤੀ ਤਵੀ ਤੇ ਬੈਠਾ ਗੁਰੂ ਅਰਜਨ ਹੈ; ਅਟਲ ਹੋਇਆ ਧਰੂਹ ਹੈ, ਜੇਤੂ ਪ੍ਰਹਿਲਾਦ ਹੈ, 'ਬਲ ਹੋਆ ਬੰਧਨ ਛੁਟੇ' ਕਹਿੰਦਾ ਸਡੋਲ ਜਵਾਨ ਸਾਮ੍ਹਣੇ ਹੈ, ਜਿਸ ਦੇ ਡੌਲੇ 'ਗਗਨ ਦਮਾਮਾ ਬਾਜਿਓ' ਸੁਣਕੇ ਫੜਕ ਰਹੇ ਹਨ। ਇਹ ਸਥੂਲਤਾ ਪ੍ਰਭਾਵਸ਼ਾਲੀ ਸਿੱਧ ਹੁੰਦੀ ਹੈ। ਖ਼ਿਆਲਾਂ ਦੀ ਦਾਰਸ਼ਨਿਕ ਬਰੀਕੀ ਨਹੀਂ ਹੈ, ਪ੍ਰਤੱਖ ਹੋਣੀ ਹੈ। ਇਹ ਸਾਧਾਰਣ ਜੀਵ ਨੂੰ ਸਮਝਣਾ

ਕਠਿਨ ਨਹੀਂ ਹੈ। ਇਨ੍ਹਾਂ ਸਥੂਲ ਖ਼ਿਆਲਾਂ ਦੀ ਪੂੰਜੀ ਨਾਲ ਹਰ ਜੀਵ ਫ਼ਿਲਾਸਫਰ ਬਣ ਸਕਦਾ ਹੈ ਤੇ ਬਣਦਾ ਹੈ। ਤੁੱਛਤਾ ਦੇ ਖ਼ਿਆਲ ਨੂੰ ਜੀਵਨ ਉੱਥਾਨ ਲਈ ਵਰਤ ਲੈਣਾ ਹੀ ਜੁਗਤੀ ਹੈ। ਜਿਨ੍ਹਾਂ ਗੁਰੂ ਤੇਗ਼ ਬਹਾਦਰ ਦੀ ਲਲਕਾਰ ਸੁਣੀ ਉਹ 'ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹ' ਕਹਿਕੇ ਗੁਰੂ ਗੋਬਿੰਦ ਸਿੰਘ ਦੇ ਨਿਸ਼ਾਨ ਸਾਹਿਬ ਦੇ ਥੱਲੇ ਹੋ ਗਏ ਤੇ ਮੱਲਾਂ ਮਾਰਦੇ ਉਸ ਹਕੂਮਤ ਦੀਆਂ ਜੜ੍ਹਾਂ ਉਖਾੜ ਗਏ ਜਿਸ ਨੇ ਭਾਰਤੀ ਮਨੁੱਖਤਾ ਨੂੰ 'ਨਿਰਬਲ' ਕੀਤਾ ਸੀ।

## (5) ਝੰਜੋੜਨਾ

ਨੀਂਦ ਵਿਚੋਂ ਝੰਜੋੜ ਜਗਾਉਣ ਵਾਲੀ ਹੈ ਗੁਰੂ ਤੇਗ਼ ਬਹਾਦਰ ਦੀ ਬਾਣੀ। ਗੁਰੂ ਅਰਜਨ ਸਾਹਿਬ ਨੇ ਸੁੱਤੇ ਤੇ ਜਾਗਦੇ ਮਨੁੱਖਾਂ ਦਾ ਭੇਦ ਗਉੜੀ ਰਾਗ ਵਿਚ ਦਸਿਆ ਹੈ :

**ਨੈਨਹੁ ਨੀਦ ਪਰਦ੍ਰਿਸਟਿ ਵਿਕਾਰ ॥**
**ਸ੍ਰਵਣ ਸੋਏ ਸੁਣਿ ਨਿੰਦ ਵੀਚਾਰ ॥**
**ਰਸਨਾ ਸੋਈ ਮੀਠੈ ਸਾਦਿ ॥**
**ਮਨੁ ਸੋਇਆ ਮਾਇਆ ਵਿਸਮਾਦ ॥**
**ਇਸੁ ਗ੍ਰਿਹ ਮਹਿ ਕੋਈ ਜਾਗਤੁ ਰਹੈ ॥**
**ਸਾਬਤੁ ਵਸਤੁ ਓਹੁ ਅਪਨੀ ਲਹੈ ॥ ੧ ॥ ਰਹਾਉ ॥**
**ਸਗਲ ਸਹੇਲੀ ਅਪਨੈ ਰਸ ਮਾਤੀ ॥**
**ਗ੍ਰਿਹ ਅਪੁਨੇ ਕੀ ਖਬਰਿ ਨ ਜਾਤੀ ॥**
**ਮੁਸਨਹਾਰ ਪੰਚ ਬਟਵਾਰੇ ॥**
**ਸੂਨੇ ਨਗਰਿ ਪਰੇ ਠਗਹਾਰੇ ॥ ੨ ॥**
**ਉਨ ਤੇ ਰਾਖੈ ਬਾਪੁ ਨ ਮਾਈ ॥**
**ਉਨ ਤੇ ਰਾਖੈ ਮੀਤ ਨ ਭਾਈ ॥**
**ਦਰਬਿ ਸਿਆਣਪ ਨਾ ਓਇ ਰਹਤੇ ॥**
**ਸਾਧ ਸੰਗਿ ਓਇ ਦੁਸਟ ਵਸਿ ਹੋਤੇ ॥ ੩ ॥**
**ਕਰਿ ਕਿਰਪਾ ਮੋਹਿ ਸਾਰਿੰਗਪਾਣਿ ॥**
**ਸੰਤਨ ਧੂਰਿ ਸਰਬ ਨਿਧਾਨ ॥**
**ਸਾਬਤੁ ਪੂੰਜੀ ਸਤਿਗੁਰ ਸੰਗਿ ॥**
**ਨਾਨਕੁ ਜਾਗੈ ਪਾਰਬ੍ਰਹਮ ਕੈ ਰੰਗਿ ॥ ੪ ॥**
**ਸੋ ਜਾਗੈ ਜਿਸੁ ਪ੍ਰਭੁ ਕਿਰਪਾਲੁ ॥**
**ਇਸ ਪੂੰਜੀ ਸਾਬਤੁ ਧਨੁ ਮਾਲੁ ॥ ੧ ॥ ਰਹਾਉ ਦੂਜਾ ॥ (ਗਉੜੀ, ਮ: ੫)**

ਗੁਰੂ ਤੇਗ਼ ਬਹਾਦਰ ਸਾਹਿਬ ਦੀ ਰਚਨਾ ਬਹੁਤੀ ਕਰੜੀ-ਕਠੋਰ ਵੀ ਨਹੀਂ ਜਾਪਦੀ, ਪਰ ਫਿਰ ਵੀ ਝੀਣੀ ਬਾਣ ਲਾ ਕੇ ਮਨੁੱਖ ਨੂੰ ਜਗਾ ਦਿੰਦੀ ਹੈ। ਮਨੁੱਖ ਬਿਫਰਦਾ ਜ਼ਰੂਰ ਹੈ ਕਿ ਜਿਸ ਤਨ-ਧਨ, ਸੁਤ-ਬਨਿਤਾ, ਹਾਥੀ-ਘੋੜੇ, ਖਾਣ-ਪੀਣ ਨਾਲ ਇੰਨਾ ਮੋਹ ਹੈ, ਉਹ ਇਤਨੇ ਬੇਵਫ਼ਾ ਹਨ।

## (6) ਨਿਰਭੈਤਾ ਤੇ ਬਲ

ਮੌਤ, ਨਾਸ਼ਮਾਨਤਾ ਤੇ ਅਨਿਸਥਿਰਤਾ ਨੂੰ ਇਤਨੀ ਬਰੀਕੀ ਨਾਲ ਚਿਤਰਿਆ ਹੈ ਕਿ ਮਨੁੱਖ ਬੇਪਰਵਾਹ ਹੋ ਜਾਂਦਾ ਹੈ, ਨਿਰਭੈ ਹੋ ਉਠਦਾ ਹੈ। ਉਹ ਜਾਣ ਜਾਂਦਾ ਹੈ ਕਿ ਵਧ ਤੋਂ ਵਧ ਮੌਤ ਹੈ ਤੇ ਮੌਤ ਉਸ ਤਰ੍ਹਾਂ ਵੀ ਅਵੱਸ਼ਕ ਹੈ, ਫਿਰ ਡਰਨ ਦੀ ਕੀ ਲੋੜ ਹੈ। 'ਡੱਟ ਜਾਉ ਤੇ ਮਰੋ' ਇਸ ਤੇ ਉਹ ਤੁੱਲ ਜਾਂਦਾ ਹੈ। ਇਸ ਤਰ੍ਹਾਂ ਮਹਾਨ ਬਲ ਪੈਦਾ ਹੋ ਜਾਂਦਾ ਹੈ।

ਪਰ ਇਹ ਬਲ ਪਸ਼ੂ ਬਲ ਨਹੀਂ ਹੈ, ਗਿਆਨੀ ਦਾ ਬਲ ਹੈ। ਇਸ ਬਲ ਦਾ ਆਧਾਰ ਸਮੁੱਚੀ ਗੁਰੂ ਤੇਗ ਬਹਾਦਰ ਦੀ ਬਾਣੀ ਪੈਦਾ ਕਰਦੀ ਹੈ। ਇਸ ਬਲ ਦਾ ਆਧਾਰ ਗਿਆਨ, ਤਿਆਗ ਬਿਰਤੀ, ਨਿਸ਼ਾਨੇ ਦੀ ਸੋਝੀ, ਕਰਤਵ ਦੀ ਸਪਸ਼ਟਤਾ, ਭੁਲ ਦੀ ਮਿਲੀ ਮੁਆਫ਼ੀ, ਇਤਿਹਾਸ ਦੀ ਸਾਖ, ਅਟਲ ਪਦਵੀ ਦੀ ਰੀਝ, ਅਗਿਆਨਤਾ ਤੋਂ ਜਾਗ੍ਰਤੀ, ਮੌਤ ਤੋਂ ਨਿਰਭੈਤਾ, ਵਿਚੋਂ ਉਪਜਿਆ ਹੈ। ਇਹ ਸਭ ਗਿਆਨ ਦੇ ਪੱਖ ਹਨ।

## ਬੋਲੀ ਤੇ ਸ਼ਬਦਾਵਲੀ

ਭਾਵੇਂ ਗੁਰੂ ਨਾਨਕ ਸਾਹਿਬ ਦੀ ਬਾਣੀ ਦੀ ਬੋਲੀ ਤੇ ਸ਼ਬਦਾਵਲੀ ਐਸੇ ਨਹੀਂ ਜੋ ਪੰਜਾਬ ਪਰ੍ਹੇ ਸਾਰੇ ਉੱਤਰੀ ਭਾਰਤ ਵਿਚ ਸਮਝੇ ਨਾ ਜਾ ਸਕਣ, ਪਰ ਗੁਰੂ ਅਰਜਨ ਦੇਵ ਜੀ ਤੋਂ ਨਿਸ਼ਚਿਤ ਤੌਰ ਤੇ ਗੁਰਬਾਣੀ ਦੀ ਬੋਲੀ ਵਿਚ ਹਿੰਦੀ (ਸਰਲ ਹਿੰਦੀ) ਵਲ ਝੁਕਾ ਪ੍ਰਤੱਖ ਸੀ। ਗੁਰੂ ਤੇਗ ਬਹਾਦਰ ਸਾਹਿਬ ਦੀ ਰਚਨਾ ਵਿਚ ਇਹ ਝੁਕਾ ਹੋਰ ਵੀ ਬਹੁਤ ਉਘੜ ਗਿਆ। ਗੁਰੂ ਗੋਬਿੰਦ ਸਿੰਘ ਜੀ ਨੇ ਪੂਰਨ ਤੌਰ ਤੇ ਬ੍ਰਜਭਾਸ਼ਾ ਤੇ ਸੰਸਕ੍ਰਿਤਮਈ ਹਿੰਦੀ ਨੂੰ ਅਪਣਾ ਲਿਆ। ਕਾਰਨ ਤੇ ਇਹੋ ਸੀ ਕਿ ਸਿੱਖੀ ਦਾ ਸੰਦੇਸ਼ ਵਡੇਰੇ ਪਸਾਰ ਵਿਚ ਪਹੁੰਚੇ ਅਤੇ 'ਪ੍ਰੇਮ ਖੇਲਣ' ਲਈ ਸਾਰਾ ਭਾਰਤ 'ਸਿਰ ਧਰਿ ਤਲੀ' ਨਿਤਰੇ। ਗੁਰੂ ਤੇਗ ਬਹਾਦਰ ਸਾਹਿਬ ਦੀ ਲਲਕਾਰ ਗਰਜਵੀਂ ਸੀ। ਉਨ੍ਹਾਂ ਇਹ ਲਲਕਾਰ ਦੂਰ ਦੂਰ ਤੀਕ ਪੁਚਾਣ ਲਈ ਉਪਰਾਲਾ ਕੀਤਾ। ਉਨ੍ਹਾਂ ਸਾਰੇ ਉੱਤਰੀ ਭਾਰਤ ਦਾ ਦੌਰਾ ਕੀਤਾ, ਕੌਮੀ ਅਧੋਗਤੀ ਨੂੰ ਜਾਚਿਆ। ਭ੍ਰਮਣ ਕਾਲ ਵਿਚ ਵੀ ਉਨ੍ਹਾਂ ਦੀ ਸਾਹਿਤਕ ਬੋਲੀ ਬਦਲੀ। ਪਰ ਚੇਤੰਨ ਰੂਪ ਵਿਚ ਉਨ੍ਹਾਂ ਆਪਣੀ ਬੋਲੀ ਹਿੰਦੀ ਰੂਪ ਦੀ ਬਣਾਈ। ਭਾਰਤੀ ਜਨ-ਸਾਧਾਰਨ ਤੀਕ ਸਿੱਧੀ ਪਹੁੰਚ ਪ੍ਰਾਪਤ ਕਰਨ ਲਈ ਗੁਰੂ ਤੇਗ ਬਹਾਦਰ ਜੀ ਨੇ (1) ਹਿੰਦੀ ਬੋਲੀ, (2) ਵੇਦਾਂਤੀ ਪਰਿਭਾਸ਼ਾ ਤੇ ਚਿੰਤਨ, (3) ਭਾਰਤੀ ਮਿਥਿਹਾਸ (ਸੀਮਤ ਰੂਪ ਵਿਚ) ਅਪਣਾਏ। ਇਹ ਸਰਬ ਕੌਮੀ ਤੱਤ ਸਨ, ਪਰ ਹਰ ਤੱਤ ਤੇ ਸਿੱਖੀ ਚਿੰਤਨ ਤੇ ਸਿਧਾਂਤਾਂ ਦੀ ਛਾਪ ਲਗਾ ਕੇ ਉਨ੍ਹਾਂ ਪੇਸ਼ ਕੀਤਾ। ਹਿੰਦੀ ਨੂੰ ਪੰਜਾਬੀ ਆਭਾ ਦਿੱਤੀ, ਵੇਦਾਂਤ ਦੇ ਗਿਆਨ ਵਿਚ ਬਲ ਨੂੰ ਪਰਵੇਸ਼ ਕੀਤਾ, ਮਿਥਿਹਾਸ ਵਿਚੋਂ ਮਨੁੱਖ ਦੇ ਪਾਪ-ਖੰਡਨ ਤੇ ਪ੍ਰਭੂ-ਸ਼ਕਤੀ ਦੇ ਸਹਾਰੇ ਦੇ ਤੱਤ ਲਏ, ਕਿਉਂਕਿ ਸਿੱਖ ਨਿਰਾ ਕਰਮ-ਫਲਸਫ਼ੇ ਦਾ ਧਾਰਨੀ ਵੀ ਨਹੀਂ ਹੈ, ਪ੍ਰਸਾਦਿ-ਕ੍ਰਿਪਾ ਦਾ ਧਾਰਨੀ ਵੀ ਹੈ। ਬੋਲੀ ਹਿੰਦੀ-ਪੰਜਾਬੀ ਲਈ ਤੇ ਵਿਚ ਵੇਦਾਂਤਕ ਤੇ ਮਿਥਿਹਾਸਕ ਸ਼ਬਦਾਵਲੀ ਦਾ ਸਿੱਖ ਸ਼ਬਦਾਵਲੀ ਨਾਲ ਸੁਮੇਲ ਕੀਤਾ।

### (1) ਬੋਲੀ

ਜਦੋਂ ਤੀਕ ਭਾਰਤੀ ਬੋਲੀਆਂ ਸੰਜੋਗਾਤਮਕ ਰਹੀਆਂ, ਇਨ੍ਹਾਂ ਵਿਚ ਕੋਈ ਵਿਸ਼ੇਸ਼ ਵਖੇਵੇਂ ਨਹੀਂ ਸਨ। ਵਿਜੋਗਾਤਮਕ ਹੋਣ ਨਾਲ ਹੀ ਕ੍ਰਿਆਵਾਂ ਤੇ ਸਬੰਧਕਾਂ ਆਦਿ ਦੇ ਨਵੇਂ ਰੂਪ

ਵਿਦਮਾਨ ਹੋਏ ਅਤੇ ਉਨ੍ਹਾਂ ਕਾਰਨ ਹੀ ਪ੍ਰਾਂਤਕ ਬੋਲੀਆਂ ਅੱਡਰੀਆਂ ਪ੍ਰਤੀਤ ਹੋਣ ਲਗੀਆਂ। ਗੁਰਬਾਣੀ ਵਿਚ ਆਮ ਕਰਕੇ ਕ੍ਰਿਆ ਤੇ ਸਬੰਧਕਾਂ ਦੀ ਵਰਤੋਂ ਉਹ ਰਖੀ ਹੈ, ਜੋ ਸਰਬ ਉੱਤਰੀ ਭਾਰਤ ਦੀ ਸੀ। ਗੁਰੂ ਨਾਨਕ ਅਤੇ ਗੁਰੂ ਤੇਗ਼ ਬਹਾਦਰ ਦੀ ਬੋਲੀ ਵਿਚ ਜੋ ਭਾਸ਼ਾਈ ਫ਼ਰਕ ਪਿਆ ਹੈ, ਉਹ ਨਿਮਨ-ਦਰਜ ਸਲੋਕਾਂ ਨੂੰ ਸਾਮ੍ਹਣੇ ਰਖਦਿਆਂ ਪ੍ਰਤੱਖ ਹੋ ਜਾਂਦਾ ਹੈ। ਇਕੋ ਵਿਚਾਰ ਨੂੰ ਦੋਵੇਂ ਕਿਹੜੀ ਸ਼ਬਦਾਵਲੀ ਵਿਚ ਪ੍ਰਗਟ ਕਰਦੇ ਹਨ :

**ਗੁਰੂ ਨਾਨਕ**

ਜਨਮੇ ਕਾ ਫਲੁ ਕਿਆ ਗਣੀ ਜਾ ਹਰਿ ਭਗਤਿ ਨਾ ਭਾਉ ॥
ਪੈਧਾ ਖਾਧਾ ਬਾਦਿ ਹੈ ਜਾ ਮਨਿ ਦੂਜਾ ਭਾਉ ॥
ਵੇਖਣੁ ਸੁਨਣਾ ਝੂਠੁ ਹੈ ਮੁਖਿ ਝੂਠਾ ਆਲਾਉ ॥
ਨਾਨਕ ਨਾਮੁ ਸਲਾਹਿ ਤੂ ਹੋਰੁ ਹਉਮੈ ਆਵਉ ਜਾਉ ॥ ੧੧ ॥

(ਸਲੋਕ ਵਾਰਾਂ ਤੇ ਵਧੀਕ)

**ਗੁਰੂ ਤੇਗ਼ ਬਹਾਦਰ**

ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ ॥
ਕਹੁ ਨਾਨਕ ਹਰਿ ਭਜੁ ਮਨਾ ਜਿਹ ਬਿਧਿ ਜਲ ਕਉ ਮੀਨ ॥ ੧ ॥
'ਜਨਮੇ ਕਾ ਫਲ ਕਿਆ ਗਣੀ' ਤੇ 'ਜਨਮੁ ਅਕਾਰਥ ਕੀਨੁ',
'ਹਰਿ ਭਗਤਿ ਨਾ ਭਾਉ' ਤੇ 'ਗੁਨ ਗੋਬਿੰਦ ਗਾਇਓ ਨਹੀ'
'ਪੈਧਾ ਖਾਧਾ ਬਾਦਿ ਹੈ' ਤੇ 'ਜਨਮੁ ਅਕਾਰਥ ਕੀਨੁ'
'ਨਾਮੁ ਸਲਾਹਿ ਤੂ' ਤੇ 'ਹਰਿ ਭਜੁ ਮਨਾ'
'ਮਨਿ ਦੂਜਾ ਭਾਉ' ਤੇ 'ਜਿਹ ਬਿਧਿ ਜਲ ਕਉ ਮੀਨ'

...ਜੇ ਕੇਵਲ ਇਨ੍ਹਾਂ ਵਾਕੰਸ਼ਾਂ ਨੂੰ ਹੀ ਦੇਖਿਆ ਜਾਏ ਤਾਂ ਪ੍ਰਗਟ ਹੋ ਜਾਂਦਾ ਹੈ ਕਿ ਗੁਰੂ ਤੇਗ਼ ਬਹਾਦਰ ਸਾਹਿਬ ਨੇ ਹਿੰਦੀ ਸ਼ਬਦਾਵਲੀ ਦੀ ਵਰਤੋਂ ਹੀ ਨਹੀਂ ਕੀਤੀ, ਹਿੰਦੀ ਬੋਲੀ ਦੇ ਸੁਭਾ ਨੂੰ ਵੀ ਅਪਣਾਇਆ ਹੈ। 'ਗੋਬਿੰਦ' 'ਹਰਿ' 'ਭਜੁ' 'ਜਿਹ ਬਿਧਿ ਜਲ ਕਉ ਮੀਨ' ਹਿੰਦੀ ਬੋਲੀ ਦੇ ਸੁਭਾ ਤੇ ਸਭਿਆਚਾਰ ਦੇ ਰੰਗ ਵਿਚ ਹਨ। ਗੁਰੂ ਨਾਨਕ ਸਾਹਿਬ ਨੇ ਸਲੋਕ ਕਾਵਿ-ਰੂਪ ਦੀ ਵਰਤੋਂ ਵੀ ਪੰਜਾਬੀ ਖੁੱਲ੍ਹੇ ਸੁਭਾ ਅਨੁਸਾਰ ਕੀਤੀ ਹੈ, ਪਰ ਗੁਰੂ ਤੇਗ਼ ਬਹਾਦਰ ਸਾਹਿਬ ਨੇ ਸਲੋਕ-ਰੂਪ ਦੀ ਵਰਤੋਂ ਹਿੰਦੀ-ਸੰਸਕ੍ਰਿਤੀ ਸੁਭਾ ਅਨੁਸਾਰ ਕੀਤੀ ਹੈ। ਭਾਸ਼ਾ-ਵਿਗਿਆਨ ਦੇ ਪੱਖੋਂ ਤੇ ਹੋਰ ਵੀ ਕਈ ਬਰੀਕ ਭੇਦ ਹਨ।

ਇਕ ਉਦਾਹਰਣ ਗੁਰੂ ਅਮਰਦਾਸ ਜੀ ਤੇ ਗੁਰੂ ਤੇਗ਼ ਬਹਾਦਰ ਜੀ ਦੇ ਸਲੋਕਾਂ ਦੀ ਲੈਂਦੇ ਹਾਂ :

**ਗੁਰੂ ਅਮਰਦਾਸ**

ਗੁਰਮੁਖਿ ਅੰਤਰਿ ਸਹਜੁ ਹੈ ਮਨੁ ਚੜਿਆ ਦਸਵੈ ਆਕਾਸਿ ॥
ਤਿਥੈ ਊਂਘ ਨ ਭੁਖ ਹੈ ਹਰਿ ਅੰਮ੍ਰਿਤ ਨਾਮੁ ਸੁਖ ਵਾਸੁ ॥
ਨਾਨਕ ਦੁਖੁ ਸੁਖੁ ਵਿਆਪਤ ਨਹੀ ਜਿਥੈ ਆਤਮ ਰਾਮ ਪ੍ਰਗਾਸ ॥ ੧੬ ॥

ਗੁਰੂ ਤੇਗ਼ ਬਹਾਦਰ

ਸੁਖ ਦੁਖ ਜਿਹ ਪਰਸੈ ਨਹੀ ਲੋਭੁ ਮੋਹੁ ਅਭਿਮਾਨੁ ॥
ਕਹੁ ਨਾਨਕ ਸੁਨੁ ਰੇ ਮਨਾ ਸੋ ਮੂਰਤਿ ਭਗਵਾਨ ॥ ੧੩ ॥
ਉਸਤਤਿ ਨਿੰਦਿਆ ਨਾਹਿ ਜਿਹ ਕੰਚਨ ਲੋਹ ਸਮਾਨਿ ॥
ਕਹੁ ਨਾਨਕ ਸੁਨ ਰੇ ਮਨਾ ਮੁਕਤਿ ਤਾਹਿ ਤੈ ਜਾਨਿ ॥ ੧੦ ॥

ਪੰਜਾਬੀਅਤ ਦੇ ਖੁੱਲ੍ਹੇਪਨ ਵਿਚ ਪੰਜਾਬੀ ਬਜ਼ੁਰਗ ਦੀ ਰੰਗਤ 'ਮਨਿ ਚੜ੍ਹਿਆ ਦਸਵੇਂ ਆਕਾਸ' 'ਤਿਥੈ ਊਂਘ ਨ ਭੁਖ ਹੈ' 'ਅੰਮ੍ਰਿਤ ਨਾਮ ਸੁਖਵਾਸ' 'ਦੁਖੁ ਸੁਖੁ ਵਿਆਪਤ ਨਹੀਂ' ਵਿਚ ਅਨੋਖੀ ਹੈ। ਹਿੰਦੀ ਸੁਭਾ ਵਿਚ ਜਕੜਿਆ ਮਨ 'ਸੋ ਮੂਰਤਿ ਭਗਵਾਨ' ਤੇ 'ਕੰਚਨ ਲੋਹ ਸਮਾਨਿ' ਵਿਚ ਫਸ ਜਾਂਦਾ ਹੈ। ਬੋਲੀ ਕਾਰਨ ਹੀ ਤੇਗ਼ ਬਹਾਦਰ ਸਾਹਿਬ ਦੀ ਕਲਪਨਾ ਤੇ ਜਜ਼ਬਾ ਸੰਕੋਚ ਵਿਚ ਰਹੇ ਹਨ—ਉਨ੍ਹਾਂ ਵਿਚ ਉਹ ਬਲ ਨਹੀਂ ਆਇਆ, ਜੋ ਗੁਰੂ ਨਾਨਕ, ਗੁਰੂ ਅਮਰਦਾਸ ਆਦਿ ਦਾ ਹੈ, ਪਰ ਸੁਹਜ-ਸੁਆਦ ਦੀ ਗੱਲ ਹੋਰ ਹੈ। ਅਸਲੀਅਤ ਅਸਲੀਅਤ ਹੈ ਅਤੇ ਇਹ ਅਸਲੀਅਤ ਹੈ ਕਿ ਗੁਰੂ ਤੇਗ਼ ਬਹਾਦਰ ਦੀ ਬੋਲੀ ਹਿੰਦੀ ਹੈ। ਇਸ ਲਈ ਉਸ ਬੋਲੀ ਦਾ ਸੁਭਾ ਵੀ ਹਿੰਦੀ ਵਾਲਾ ਹੀ ਹੋਣਾ ਜ਼ਰੂਰੀ ਸੀ।

## (2) ਵੇਦਾਂਤੀ ਰੰਗ

ਛਿਅ ਸ਼ਾਸਤ੍ਰ ਹਨ, ਪਰ ਜੋ ਰੰਗਤ ਉੱਤਰ ਮੀਮਾਸਾਂ ਜਾਂ ਵੇਦਾਂਤ ਨੇ ਭਾਰਤ ਨੂੰ ਦਿੱਤੀ ਹੈ, ਇਹ ਹੋਰ ਕਿਸੇ ਸ਼ਾਸਤ੍ਰ ਨੇ ਨਹੀਂ ਦਿੱਤੀ। ਦਰਸ਼ਨ ਚਰਚਾ ਵਿਚ ਆਮ ਭਾਰਤੀ ਵੇਦਾਂਤੀ ਹੈ। ਵੇਦਾਂਤ ਨੇ ਗਿਆਨ, ਜਗਤ ਮਿਥਿਆ, ਮਾਇਆ ਆਵਰਣ ਆਦਿ ਦੇ ਪ੍ਰਮੁੱਖ ਵਿਚਾਰ ਪ੍ਰਚਲਤ ਕੀਤੇ। ਸਾਰੇ ਭਾਰਤੀਆਂ ਤੀਕ ਆਵਾਜ਼ ਪੁਚਾਣ ਲਈ ਗੁਰੂ ਤੇਗ਼ ਬਹਾਦਰ ਜੀ ਨੇ ਵੇਦਾਂਤੀ ਰੰਗ ਨੂੰ ਆਪਣੀ ਪਾਹ ਦੇ ਕੇ ਅਪਨਾਉਣਾ ਜ਼ਰੂਰੀ ਜਾਣਿਆ। ਉਨ੍ਹਾਂ ਨੇ ਸਾਰੀ ਬਾਣੀ ਵਿਚ 'ਗਿਆਨੀ' ਨੂੰ ਕੇਂਦਰ ਰਖਿਆ, ਮੁਕਤਿ ਪੁਰਖੁ ਦਾ ਰੂਪ 'ਗਿਆਨੀ' ਹੈ। ਵੇਦਾਂਤ 'ਗਿਆਨ' ਨੂੰ ਹੀ ਪ੍ਰਮੁੱਖ ਰਖਦਾ ਹੈ, ਪਰ ਗੁਰੂ ਤੇਗ਼ ਬਹਾਦਰ ਦੇ ਨਾਲ 'ਬਲ' ਮਿਲਾ ਦਿੱਤਾ ਕਿ 'ਗਿਆਨੀ' ਨਾ ਭੈ ਦੇਂਦਾ ਹੈ, ਨਾ ਭੈ ਮੰਨਦਾ ਹੈ। ਇਹ ਵੇਦਾਂਤ ਵਾਲਾ 'ਗਿਆਨ' ਨਹੀਂ—'ਗਿਆਨ' ਨੂੰ ਸ੍ਰੇਸ਼ਟ ਪਦਵੀ ਦੇ ਕੇ ਉਹ ਵੇਦਾਂਤੀ ਰੰਗਤ ਵਾਲੇ ਪ੍ਰਤੀਤ ਹੋਣ ਲਗੇ। ਭਾਰਤੀ ਉਨ੍ਹਾਂ ਦੀ ਆਵਾਜ਼ ਸੁਣਨ ਲਈ ਨਾ ਕੇਵਲ ਉਤਸੁਕ ਹੋਏ, ਸਗੋਂ ਉਨ੍ਹਾਂ ਨੂੰ ਇਸ ਵਿਚੋਂ ਆਪਣੀ ਜਾਣੀ-ਪਛਾਣੀ ਭਾਵਨਾ ਲੱਭਣ ਲਗ ਪਈ। 'ਗਿਆਨ' ਤੇ 'ਨਿਰਭੈਤਾ' ਦਾ ਸੰਜੋਗ ਗੁਰੂ ਤੇਗ਼ ਬਹਾਦਰ ਨੇ ਕਰ ਦਿੱਤਾ। ਇਕ ਨਵਾਂ ਦਰਸ਼ਨ ਖੜਾ ਕਰ ਦਿੱਤਾ।

ਗੁਰੂ ਸਾਹਿਬ ਨੇ 'ਜਗਤ ਮਿਥਿਆ' ਕੂਕ ਕੂਕ ਕੇ ਦਸਿਆ ਹੈ। ਇਹ ਵੇਦਾਂਤੀ ਨੂੰ ਪਰਵਾਨ ਹੈ। ਇਹ ਉਸ ਦਾ ਕੇਂਦਰੀ ਵਿਸ਼ਾ ਹੈ, ਪਰ ਗੁਰੂ ਸਾਹਿਬ ਨੇ ਨਾਲ ਰਲਾ ਲਿਆ 'ਤਾ ਚਿੰਤਾ ਕੀ ਕੀਜੀਐ ਜੋ ਅਨਹੋਨੀ ਹੋਇ'। ਇਹ 'ਮਿਥਿਆਪਨ' ਜ਼ਿੰਦਗੀ ਦੀ ਜ਼ਰੂਰੀ ਸ਼ਰਤ ਹੈ, ਪਰ ਇਸ ਦੀ ਚਿੰਤਾ ਨਹੀਂ ਹੈ। ਚਿੰਤਾ ਹੈ 'ਬੰਧਨ' ਦੀ—'ਬਲੁ ਛੁਟਕਿਓ ਬੰਧਨ ਪਰੇ'। ਜਗਤ ਮਿਥਿਆ ਪਿਆ ਹੋਵੇ, ਪਰ 'ਗਿਆਨੀ' ਦਾ 'ਬਲ' ਕਾਇਮ ਰਹਿਣਾ ਚਾਹੀਦਾ ਹੈ। 'ਬਲ' ਮਿਥਿਆ ਨੂੰ ਸਾਰਥਕ ਬਣਾ ਦਿੰਦਾ ਹੈ।

'ਮਾਇਆ ਦੇ ਆਵਰਣ' ਦੀ ਚਰਚਾ ਗੁਰੂ ਤੇਗ਼ ਬਹਾਦਰ ਜੀ ਨੇ ਸਾਰੀ ਬਾਣੀ

ਵਿਚ ਕੀਤੀ ਹੈ। ਉਨ੍ਹਾਂ ਦਾ ਮੁੱਖ ਵਿਸ਼ਾ ਹੀ ਇਹ ਪ੍ਰਤੀਤ ਹੁੰਦਾ ਹੈ ਕਿ ਮਾਇਆ ਦੇ ਆਵਰਣ (ਪਰਦੇ) ਥੱਲੇ ਸਾਰਾ ਜਗਤ ਆ ਗਿਆ ਹੈ। ਇਹ ਵੇਦਾਂਤ ਦੀ ਗੱਲ ਹੈ, ਪਰ ਇਹ ਸਿੱਖੀ ਹੈ ਕਿ 'ਬਲੁ ਹੋਆ ਬੰਧਨ ਛੁਟੇ'। ਮਾਇਆ ਦੇ ਪਰਦੇ ਨੂੰ 'ਬਲ' ਨਾਲ ਪਾਸ਼ ਪਾਸ਼ ਕੀਤਾ ਜਾ ਸਕਦਾ ਹੈ। ਇਹ ਉਹ ਪਰਦਾ ਨਹੀਂ ਹੈ, ਜੋ ਦੂਰ ਨਹੀਂ ਹੋ ਸਕਦਾ। ਗਿਆਨ ਇਸ ਪਰਦੇ ਨੂੰ ਪਾਸ਼ ਪਾਸ਼ ਕਰਦਾ ਹੈ। ਗਿਆਨ ਬੰਧਨ ਨੂੰ ਤੋੜਦਾ ਹੈ। ਗਿਆਨ ਬਲ ਹੈ।

ਵੇਦਾਂਤਕ ਸ਼ਬਦਾਵਲੀ ਗੁਰੂ ਤੇਗ ਬਹਾਦਰ ਸਾਹਿਬ ਨੇ ਅਪਣਾਈ ਹੈ।

## (3) ਮਿਥਿਹਾਸ

ਪੁਰਾਣਿਕ ਕਥਾ-ਕਹਾਣੀਆਂ ਵਿਚ ਗੁਰੂ ਸਾਹਿਬਾਨ ਦਾ ਵਿਸ਼ਵਾਸ ਨਹੀਂ ਹੈ। 'ਵਿਸ਼ਵਾਸ' ਦਾ ਭਾਵ ਇਹ ਹੈ ਕਿ ਨਾ ਤਾਂ ਉਹ ਦੇਵੀ-ਦੇਵਤਿਆਂ ਜਿਨ੍ਹਾਂ ਬਾਰੇ ਇਹ ਕਥਾ ਜਾਂ ਕਹਾਣੀਆਂ ਹਨ, ਉਨ੍ਹਾਂ ਵਿਚ ਵਿਸ਼ਵਾਸ ਕਰਦੇ ਹਨ, ਨਾ ਉਨ੍ਹਾਂ ਨੂੰ ਪੂਜਣ-ਯੋਗ ਸ਼ਕਤੀਆਂ ਹਸਤੀਆਂ ਮੰਨਦੇ ਹਨ। ਗੁਰੂ ਸਾਹਿਬਾਨ ਪੁਰਾਣਿਕ ਕਥਾ-ਕਹਾਣੀਆਂ ਨੂੰ ਭਰਮ ਕਹਿੰਦੇ ਹਨ। ਉਹ ਇਨ੍ਹਾਂ ਕਥਾ-ਕਹਾਣੀਆਂ ਵਿਚੋਂ ਨਿਕਲਣ ਵਾਲੇ ਊਚ-ਨੀਚ, ਪਾਪ-ਪੁੰਨ, ਕਰਮ-ਫਲ ਦੇ ਸਿਧਾਂਤਾਂ ਨੂੰ ਵੀ ਭਰਮ ਮੰਨਦੇ ਹਨ। ਗੁਰੂ ਅੰਗਦ ਸਾਹਿਬ ਦਾ ਸਲੋਕ ਹੈ :

**ਕਥਾ ਕਹਾਣੀ ਬੇਦੀ ਆਣੀ ਪਾਪੁ ਪੁੰਨੁ ਬੀਚਾਰੁ ॥**
**ਦੇ ਦੇ ਲੈਣਾ ਲੈ ਲੈ ਦੇਣਾ ਨਰਕਿ ਸੁਰਗਿ ਅਵਤਾਰ ॥**
**ਉਤਮ ਮਧਿਮ ਜਾਤੀ ਜਿਨਸੀ ਭਰਮਿ ਭਵੈ ਸੰਸਾਰੁ ॥**
**ਅੰਮ੍ਰਿਤ ਬਾਣੀ ਤਤੁ ਵਖਾਣੀ ਗਿਆਨ ਧਿਆਨ ਵਿਚਿ ਆਈ ॥**
**ਗੁਰਮੁਖਿ ਆਖੀ ਗੁਰਮੁਖਿ ਜਾਤੀ ਸੁਰਤੀ ਕਰਮਿ ਧਿਆਈ ॥**
**ਹੁਕਮੁ ਸਾਜਿ ਹੁਕਮੈ ਵਿਚਿ ਰਖੈ ਹੁਕਮੈ ਅੰਦਰਿ ਵੇਖੈ ॥**
**ਨਾਨਕ ਅਗਰੁ ਹਉਮੈ ਤੁਟੈ ਤਾਂ ਕੋ ਲਿਖੀਐ ਲੇਖੈ ॥**

ਪਰ ਗੁਰਬਾਣੀ ਨੇ ਮਿਥਿਹਾਸਕ ਕਹਾਣੀਆਂ ਦੇ ਸਰਬ-ਪ੍ਰਿਯ ਤੇ ਸਰਬ ਵਿਆਪੀ ਹੋਣ ਤੋਂ ਸੀਮਿਤ ਤੇ ਯੋਗ ਲਾਭ ਉਠਾਇਆ ਹੈ। ਗੁਰੂ ਸਾਹਿਬਾਨ ਨੇ ਆਪਣੇ ਕਈ ਸਿਧਾਂਤਾਂ ਨੂੰ ਸਪੱਸ਼ਟ ਕਰਨ ਲਈ ਕਥਾ-ਕਹਾਣੀਆਂ ਦਾ ਸੰਕੇਤ ਕਰ ਕੇ ਆਪਣਾ ਵਿਚਾਰ ਸਪੱਸ਼ਟ ਕਰ ਲਿਆ ਹੈ। ਪਰ ਹੈ ਇਹ ਭਾਰਤੀਅਤਾ ਵਲ ਵਧਣ ਦੀ ਇਕ ਰੁਚੀ।

ਗੁਰੂ ਤੇਗ ਬਹਾਦਰ ਸਾਹਿਬ ਨੇ ਇਸ ਸਥਿਤੀ ਤੋਂ ਉਸੇ ਤਰ੍ਹਾਂ ਲਾਭ ਉਠਾਇਆ ਹੈ, ਜਿਵੇਂ ਗੁਰੂ ਨਾਨਕ ਸਾਹਿਬ ਨੇ। ਆਪ ਨੇ ਇਕੋ ਸਿਧਾਂਤ ਦੀ ਪ੍ਰੋੜ੍ਹਤਾ ਵਿਚ ਮਿਥਿਹਾਸ ਨੂੰ ਜੁਟਾਇਆ ਹੈ। ਉਹ ਸਿਧਾਂਤ ਹੈ ਕਿ ਪਰਮਾਤਮਾ ਔਗੁਣ ਨਾ ਚਿਤਾਰਦਾ ਹੋਇਆ ਸੱਚੇ ਦਿਲੋਂ ਯਾਦ ਕੀਤੇ ਜਾਣ ਤੇ ਤੁਰਤ ਬਹੁੜਦਾ ਹੈ। ਉਹ ਗਨਿਕਾ, ਗਜ, ਅਜਾਮਲ, ਦਰੋਪਤੀ ਆਦਿ ਨੂੰ ਬਹੁੜਿਆ। ਉਹ ਭੋਲੇਪਨ ਨੂੰ ਪ੍ਰੇਮ ਕਰਦਾ ਹੈ ਤੇ ਭੋਲੇਪਨ ਵਾਲੇ ਧ੍ਰੂਅ ਤੇ ਪ੍ਰਹਿਲਾਦ ਨੂੰ ਬਹੁੜਿਆ। ਇਨ੍ਹਾਂ ਕਥਾ-ਕਹਾਣੀਆਂ ਵਲ ਉਨ੍ਹਾਂ ਦੀ ਬਾਣੀ ਵਿਚ ਸੰਕੇਤ ਹਨ। ਇਹ ਸੰਕੇਤ ਉਨ੍ਹਾਂ ਦੀ ਸ਼ਬਦਾਵਲੀ ਤੇ ਬੋਲੀ ਨੂੰ ਕੁਝ ਰੰਗਤ ਦਿੰਦੇ ਹਨ ਜੋ ਸਮੂਚੇ ਭਾਰਤ ਨਾਲ ਨਿਕਟਤਾ ਵਾਲੀ ਹੈ।

## (4) ਪਰੰਪਰਾਈ

ਗੁਰੂ ਤੇਗ ਬਹਾਦਰ ਸਾਹਿਬ ਨੇ ਉਹ ਕਾਵਿ-ਰੂਪ, ਛੰਦ, ਬਿੰਬਾਵਲੀ ਵਰਤੇ ਹਨ ਜੋ ਭਾਰਤੀ ਪਰੰਪਰਾ ਦੇ ਹਨ। ਇਸ ਤਰ੍ਹਾਂ ਬੋਲੀ ਦਾ ਰੰਗ ਉਭਰਿਆ ਹੈ, ਉਸਦਾ ਸੁਭਾ ਪ੍ਰਪੱਕ ਹੋਇਆ ਹੈ। ਉਸ ਦੇ ਸਭਿਆਚਾਰ ਦੀ ਝਲਕ ਦਮਕੀ ਹੈ।

ਕਾਵਿ-ਰੂਪ ਆਪ ਦੇ ਸਲੋਕ ਤੇ ਪਦਾ ਹਨ। ਛੰਦ ਪਰੰਪਰਾਈ ਹਨ। ਰਾਗ ਤੇ ਕਾਵਿ ਦਾ ਮੇਲ ਵੀ ਪਰੰਪਰਾਈ ਹੈ। ਬਿੰਬਾਵਲੀ ਤੇ ਸ਼ਬਦਾਵਲੀ ਪਰੰਪਰਾਈ ਹੈ। ਇਹ ਦੇਖੋ: "ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਈ', 'ਮ੍ਰਿਗ ਤ੍ਰਿਸਨਾ ਜਿਉ ਝੂਠੋ ਇਹ ਜਗ', 'ਰਤਨ ਗਿਆਨ ਸਧ ਕੋ ਹਿਰਿ ਲੀਨਾ', 'ਸਾਧੋ ਗੋਬਿੰਦ ਕੇ ਗੁਨ ਗਾਵਉ', 'ਪਤਿਤ ਪੁਨੀਤ ਦੀਨ ਬੰਧ ਹਰਿ ਸਰਨਿ ਤਾਹਿ ਤੁਮ ਆਵਉ', 'ਦੁਰਲਭ ਦੇਹ ਪਾਇ ਮਾਨਸ ਕੀ', 'ਜਿਹ ਘਟਿ ਰਾਮੁ ਸਮਾਵੈ', 'ਬਿਖਿਅਨ ਕੀ ਸੇਵਾ', 'ਮੂਰਤਿ ਹੈ ਦੇਵਾ', 'ਰਤਨ ਜਨਮ ਅਪਨੋ ਤੈ ਹਾਰਿਓ' 'ਭਵ ਸਾਗਰ ਕੈ ਪਾਰਿ ਉਤਰੁ ਰੇ', 'ਬਿਰਥਾ ਕਹਉ ਕਉਨ ਸਿਉ ਮਨ ਕੀ', ਮਦਿ 'ਮਾਇਆ ਕੈ ਭਇਓ ਬਾਵਰੋ', 'ਸੁਆਨ ਪੂਛ ਜਿਉ ਹੋਇ ਨ ਸੂਧੋ', 'ਮ੍ਰਿਗ ਤ੍ਰਿਸ਼ਨ ਜਿਉ ਜਗ ਰਚਨਾ 'ਨਾਨਾ ਰੂਪ ਧਰੇ ਬਹੁ ਰੰਗੀ ਸਭ ਤੇ ਰਹੈ ਨਿਆਰਾ' 'ਚੋਟੀ ਕਾਲਿ ਗਹੀ', 'ਜਿਹ ਸਿਮਰਤ ਗਨਕਾ ਸੀ ਉਧਰੀ ਤਾਂ ਕੋ ਜਸੁ ਉਰਧਾਰੋ', 'ਅਟਲ ਭਇਓ ਧ੍ਰੂਅ ਜਾਕੇ ਸਿਮਰਨਿ' 'ਗਜ਼ ਗਰਾਹ ਤੇ ਛੂਟਾ' 'ਅਜਾਮਲ ਪਾਪੀ ਜਗ ਜਾਨੇ ਨਿਮਖ ਮਾਹਿ ਨਿਸਤਾਰਾ', 'ਮਾਈ ਮੈ ਕਿਨੁ ਬਿਧਿ ਲਖਉ ਗੁਸਾਈ', 'ਸਗਲ ਜਗਤ ਹੈ ਜੈਸੇ ਸੁਪਹਾ ਬਿਨਸਤ ਲਗਤ ਨ ਬਾਰ', 'ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ', 'ਪੁਹਪ ਮਧਿ ਜਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ', 'ਮਿਟੈ ਨ ਭ੍ਰਮ ਕੀ ਕਾਈ', 'ਪਰ ਨਿੰਦਾ ਉਸਤਿਤ ਨਾ ਜਾ ਕੈ ਕੰਚਨ ਲੋਹ ਸਮਾਨੋ', 'ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੇ ਘਟ ਜਿਉ ਪਾਨੀ' 'ਅਜਾਮਲੁ ਕਉ ਅੰਤ ਕਾਲ ਮੈ ਨਾਰਾਇਨ ਸੁਧਿ ਆਇ', 'ਹਰਿ ਭਜੁ ਮਨਾ ਜਿਹ ਬਿਧਿ ਜਲ ਕੋ ਮੀਨੁ', 'ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ', 'ਜਗ ਰਚਨਾ ਤੈਸੇ ਰਚੀ',...ਇਹ ਪਰੰਪਰਾਈ ਬਿੰਬ, ਚਿੰਨ੍ਹ, ਸੰਕੇਤ, ਰੂਪਕ, ਉਪਮਾ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਨੂੰ ਜਨ ਸਧਾਰਨ ਭਾਰਤੀ ਦੇ ਨੇੜੇ ਕਰਦੇ ਹਨ।

### ਸੰਪਟ

ਇਉਂ ਪ੍ਰਤੀਤ ਹੁੰਦਾ ਹੈ ਕਿ ਗੁਰੂ ਤੇਗ ਬਹਾਦਰ ਸਾਹਿਬ ਦੀ ਸਾਰੀ ਬਾਣੀ ਇਕ ਸੰਪਟ ਹੈ, ਜਿਸ ਵਿਚ ਨਿਮਨ-ਦਰਜ ਚਾਰ ਸ਼ਲੋਕ ਠਾਕੁਰ ਵਤਿ ਪਏ ਹਨ ਤੇ ਜਿਨ੍ਹਾਂ ਦੀ ਠਾਕਰ ਵਾਂਗ ਹੀ ਪੂਜਾ ਪ੍ਰਤਿਸ਼ਟਾ ਹੋਣੀ ਉਚਿਤ ਹੈ। ਸਾਰੀ ਬਾਣੀ ਗੁਥੀ ਹੈ, ਇਹ ਸਲੋਕ ਵਿਚਲੀਆਂ ਮੋਹਰਾਂ ਹਨ। ਸਾਰੀ ਬਾਣੀ ਤ੍ਰਿਣ ਹੈ ਜਿਸ ਵਿਚ ਇਹ ਸਲੋਕ ਚੰਗਿਆੜੀਆਂ ਵਾਂਗ ਲੁਕੇ ਹੋਏ ਹਨ। ਇਹ ਸਲੋਕ ਬੋਲੀ, ਸ਼ੈਲੀ, ਰੀਤੀ, ਰੂਪ, ਰਸ, ਸੁਗੰਧ, ਬਿੰਬਾਵਲੀ ਕਰਕੇ ਵਿਲੱਖਣ ਹਨ। ਸਲੋਕ ਇਹ ਹਨ:

**(1) ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ ॥**
**ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ ॥ ੧੬ ॥**

(2) ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ ॥
ਇਹ ਮਾਰਗ ਸੰਸਾਰ ਕੋ ਨਾਨਕ ਥਿਰ ਨਹੀ ਕੋਇ ॥ ੫੧ ॥

(3) ਬਲੁ ਹੋਆ ਬੰਧਨ ਛੁਟੇ ਸਭ ਕਿਛੁ ਹੋਤ ਉਪਾਇ ॥
ਨਾਨਕ ਸਭ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ ॥ ੫੪ ॥

(4) ਨਾਮ ਰਹਿਓ ਸਾਧੂ ਰਹਿਓ ਰਹਿਓ ਗੁਰ ਗੋਬਿੰਦ ॥
ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰਮੰਤ ॥ ੫੬ ॥

ਇਨ੍ਹਾਂ ਦੀ ਸ਼ੈਲੀ ਆਪਣੀ ਹੀ ਹੈ। ਇਹ ਪ੍ਰਮਾਣ ਹਨ ਕਿ ਸ਼ੈਲੀ ਨੂੰ ਵਿਚਾਰ ਘੜਦੇ ਹਨ। ਵਿਚਾਰ ਕਵੀ ਦੀ ਸ਼ਖ਼ਸੀਅਤ ਹਨ। ਸ਼ੈਲੀ ਨੂੰ ਸ਼ਖ਼ਸੀਅਤ ਘੜਦੀ ਹੈ। ਇਹ ਸ਼ਲੋਕ ਗੁਰੂ ਤੇਗ ਬਹਾਦਰ ਦੀ ਮੌਲਿਕ ਸ਼ੈਲੀ ਦੇ ਨਮੂਨੇ ਹਨ। ਇਨ੍ਹਾਂ ਵਿਚ ਪਰੰਪਰਾ ਨਹੀਂ ਹੈ। ਇਹ ਨਵੇਂ ਜੁਗ ਲਈ ਨਵਾਂ ਸੰਦੇਸ਼ ਹਨ। ਇਹ ਭਾਰਤੀ ਮਹਾਨਤਾ ਦੇ ਨਹੀਂ, ਵਿਸ਼ਵਾਸ ਮਹਾਨਤਾ ਦੇ ਹਨ। ਇਨ੍ਹਾਂ ਦੀ ਬੋਲੀ ਤੇ ਸ਼ੈਲੀ ਵਿਸ਼ਵ-ਵਿਆਪੀ ਹਨ। ਇਹ ਪਰਮਾਤਮਾ ਦੀ ਆਵਾਜ਼ ਹਨ, ਅਕਾਸ਼ਬਾਣੀ ਹਨ ਤੇ ਧੂਹ ਪਾਂਦੀ, ਵੰਗਾਰਦੀ ਸ਼ੈਲੀ ਦਾ ਪ੍ਰਮਾਣ ਹਨ। ਇਹ ਗੁਰ ਤੇਗ ਬਹਾਦਰ ਦੀ ਬਾਣੀ ਦਾ ਸਿਖਰ ਹਨ।

## ਸਾਡੀਆਂ ਕੁਝ ਹੋਰ ਰਚਨਾਵਾਂ

| | | |
|---|---|---|
| 1. ਗੁਰੂ ਅੰਗਦ ਦੇਵ ਜੀ | ਤਾਰਨ ਸਿੰਘ | 40-00 |
| 2. ਗੁਰੂ ਅਮਰ ਦਾਸ : ਜੀਵਨ ਰਚਨਾ ਤੇ ਸਿਖਿਆ | | 35-00 |
| 3. ਗੁਰੂ ਅਰਜਨ ਦੇਵ : ਜੀਵਨ ਤੇ ਰਚਨਾ | ਗੁਰਸ਼ਰਨ ਕੌਰ ਜੱਗੀ | 22-75 |
| 4. ਗੁਰ ਭਾਰੀ - ਜੀਵਨੀ ਗੁਰੂ ਹਰਗੋਬਿੰਦ ਜੀ | ਸਤਿਬੀਰ ਸਿੰਘ | |
| 5. ਭਗਤ ਰਵਿਦਾਸ : ਜੀਵਨ ਤੇ ਰਚਨਾ | ਜੋਧ ਸਿੰਘ | 28-00 |
| 6. ਭਗਤ ਕਬੀਰ ਜੀ : ਜੀਵਨ ਤੇ ਸਿਖਿਆ | | 22-00 |
| 7. ਭਗਤ ਨਾਮਦੇਵ ਤਥਾ ਹੋਰ ਭਗਤ : ਜੀਵਨ ਤੇ ਰਚਨਾ | | 26-00 |
| 8. ਗੁਰੂ ਤੇਗ਼ ਬਹਾਦਰ : ਜੀਵਨ, ਸੰਦੇਸ਼ ਤੇ ਸ਼ਹਾਦਤ | ਸੰਪਾਦਕ : ਤਾਰਨ ਸਿੰਘ | 50-00 |
| 9. ਗੁਰੂ ਤੇਗ਼ ਬਹਾਦਰ : ਯਾਤਰਾ, ਅਸਥਾਨ ਪਰੰਪਰਾਵਾਂ ਤੇ ਯਾਦ ਚਿੰਨ੍ਹ | ਸੰਪਾਦਕ : ਫ਼ੌਜਾ ਸਿੰਘ | 45-00 |
| 10. ਗੁਰੂ ਤੇਗ਼ ਬਹਾਦਰ : ਜੀਵਨ ਤੇ ਰਚਨਾ | ਫ਼ੌਜਾ ਸਿੰਘ, ਤਾਰਨ ਸਿੰਘ | 18-50 |
| 11. ਗੁਰੂ ਤੇਗ਼ ਬਹਾਦਰ : ਜੀਵਨ ਤੇ ਸਿਖਿਆ | ਤਾਰਨ ਸਿੰਘ | 5-75 |

ਵਧੇਰੇ ਜਾਣਕਾਰੀ ਲਈ ਹੇਠ ਲਿਖੇ ਪਤੇ ਤੇ ਚਿੱਠੀ-ਪੱਤਰ ਕਰੋ

ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ
147002

ਟਾਈਟਲ : ਲਿਉਨਅਰਡ ਪਰਿੰਟਰਜ਼, ਪਟਿਆਲਾ ਵਿਖੇ ਛਪਿਆ